# ਖਾਲਿਸਤਾਨ ਕਿਉਂ ?

ਪ੍ਰਵੇਸ਼ਿਕਾ

---

ਸਿੱਖ ਕੌਮ ਇਕ ਅਜਿਹੀ ਅਣਖੀਲੀ ਕੌਮ ਹੈ ਜਿਸਨੂੰ ਪੂਰੇ ਵਿਸ਼ਵ ਵਿਚ ਸਭ ਤੋਂ ਵੱਧ ਕੁਰਬਾਨੀਆਂ ਕਰਨ ਦਾ ਮਾਣ ਪ੍ਰਾਪਤ ਹੈ। ਇਸ ਕੌਮ ਨੇ ਸਦਾ ਆਪਣੇ ਅਤੇ ਦੂਸਰਿਆਂ ਲਈ ਜ਼ੁਲਮ ਦਾ ਟਾਕਰਾ ਬੜੀ ਬਹਾਦਰੀ ਨਾਲ ਕੀਤਾ ਹੈ। ਇਕ-ਇਕ ਸਿੰਘ ਨੇ ਸਵਾ-ਸਵਾ ਲੱਖ ਨਾਲ ਮੱਥਾ ਲਾਇਆ ਹੈ। ਸਿੱਖਾਂ ਨੇ ਮੁਗਲਾਂ ਦੇ ਨੱਕ ਵਿਚ ਦਮ ਕਰੀ ਰੱਖਿਆ। ਮੁਗਲ ਰਾਜ ਸਮੇਂ ਸਿੱਖ ਕੌਮ ਨੂੰ ਖ਼ਤਮ ਕਰਨ ਲਈ ਸਿੱਖਾਂ ਦੇ ਸਿਰਾਂ ਦੇ ਮੁੱਲ ਪੈਂਦੇ ਰਹੇ। ਪਰ ਸਿੱਖ ਖ਼ਤਮ ਨਹੀਂ ਹੋਏ। ਚਮਕੌਰ ਦੀ ਗੜੀ ਵਿਚ 10 ਲੱਖ ਫੌਜ ਨੇ 40ਸਿੱਖਾਂ ਨੂੰ ਘੇਰਾ ਪਾਇਆ, ਪਰ ਸਿੱਖਾਂ ਨੇ ਇੰਨੀ ਘੱਟ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਇਸ ਫੌਜ ਨੂੰ ਵਖਤ ਪਾ ਦਿੱਤਾ ਸੀ। ਮੁਗ਼ਲ ਬਾਦਸ਼ਾਹ ਔਰੰਗਜੇਬ ਨੇ ਸਿੱਖਾਂ ਦੀਆਂ ਜੜ੍ਹਾਂ ਪੁੱਟਣ ਦੀ ਬਹੁਤ ਕੌਸ਼ਿਸ਼ ਕੀਤੀ ਪਰ ਉਸਦੀ ਆਪਣੀ ਸਲਤਨਤ ਹੀ ਤਬਾਹ ਹੋ ਗਈ। ਸਿੱਖਾਂ ਨੇ ਅਫਗਾਨ ਧਾੜਵੀਆਂ ਨੂੰ ਵੀ ਆਪਣੀ ਬਹਾਦਰੀ ਅਤੇ ਤਾਕਤ ਦਾ ਲੋਹਾ ਮਨਵਾਇਆ। ਅਹਿਮਦ ਸ਼ਾਹ ਅਬਦਾਲੀ ਨੂੰ ਆਪਣੀ ਤਾਕਤ ਉੱਤੇ ਬੜਾ ਮਾਣ ਸੀ। ਪਰ ਜਦੋਂ ਸਿੱਖ ਫੌਜ ਨੇ ਆਪਣੀ ਗੁਰੀਲਾ ਯੁੱਧ ਪ੍ਰਣਾਲੀ ਦੇ ਜਰੀਏ ਉਸ ਦੀ ਫੌਜ ਉੱਤੇ ਵਾਰ-ਵਾਰ ਹਮਲੇ ਕੀਤੇ ਤਾਂ ਉਸਦੀ ਫੌਜ ਦਾ ਬੁਰਾ ਹਾਲ ਹੋ ਗਿਆ ਸੀ। ਇਸ ਤਰ੍ਹਾਂ ਉਹ ਵੀ ਸਿੱਖਾਂ ਦਾ ਲੋਹਾ ਮੰਨਦਾ ਸੀ। ਸਿੱਖਾਂ ਨੂੰ ਆਪਣੇ ਦੇਸ਼ ਅਤ ਕੌਮ ਲਈ ਲੱਖਾਂ ਕੁਰਬਾਨੀਆਂ ਕਰਨੀਆਂ ਪਈਆਂ, ਬਹੁਤ ਸਿੰਘ ਚਰਖੜੀਆਂ ਉੱਤੇ ਚੜ੍ਹਾਏ ਗਏ, ਕਈ ਤੇਲ ਦੇ ਉਬਲਦੇ ਕੜਾਹਿਆਂ ਵਿਚ ਸੁੱਟੇ ਗਏ, ਜਿੰਦਾ ਸਿੱਖਾਂ ਨੂੰ ਅੱਗ ਲਾ ਕੇ ਜਲਾਇਆ ਗਿਆ, ਕੁੱਝ ਕੁ ਮਹੀਨਿਆਂ ਦੀ ਉਮਰ ਦੇ ਛੋਟੇ-ਛੋਟੇ ਬੱਚਿਆਂ ਨੂੰ ਉਨ੍ਹਾਂ ਦੀਆਂ ਮਾਵਾਂ ਦੇ ਸਾਹਮਣੇ ਨੇਜ਼ਿਆਂ ਉੱਤੇ ਟੰਗਿਆ ਗਿਆ। ਆਪਣੇ ਬੱਚਿਆਂ ਦੇ ਟੁੱਕੜੇ ਉਨ੍ਹਾਂ ਅਣਖੀ ਮਾਵਾਂ ਨੇ ਆਪਣੀਆਂ ਝੋਲੀਆਂਵਿਚ ਪੁਆ ਲਏ ਪਰ ਦੁਸ਼ਮਣ ਦੇ ਅੱਗੇ ਈਨ ਨਹੀਂ ਮੰਨੀ। ਬੰਦਾ ਸਿੰਘ ਬਹਾਦਰ ਦੇ ਅਧੀਨ ਸਿੱਖਾਂ ਨੇ ਪਹਿਲੀ ਵਾਰ ਆਪਣਾ ਰਾਜ ਕਾਇਮ ਕੀਤਾ ਅਤੇ ਆਪਣਾ ਸਿੱਕਾ ਚਲਾਇਆ। ਇਸ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਹੇਠ ਸਿੱਖਾਂ ਨੇ ਇਕ ਵਿਸ਼ਾਲ ਸਿੱਖ ਰਾਜ








5:30 PM BSNL Vodafone E

ਬਾਅਦ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਹੇਠ ਸਿੱਖਾਂ ਨੇ ਇਕ ਵਿਸ਼ਾਲ ਸਿੱਖ ਰਾਜ ਸਥਾਪਿਤ ਕੀਤਾ ਤੇ ਅਫ਼ਗਾਨਿਸਤਾਨ ਤੱਕ ਕੇਸਰੀ ਝੰਡਾ ਲਹਿਰਾਇਆ ਇਸ ਤਰ੍ਹਾਂ ਸਿੱਖ ਕੌਮ ਹਮੇਸ਼ਾ ਚੜ੍ਹਦੀ ਕਲਾ ਵਿਚ ਹੀ ਰਹੀ। ਜਦ ਤੱਕ ਦੁਸ਼ਮਣ ਸਿੱਖਾਂ ਵਿਚ ਫੁੱਟ ਨਾ ਪਾ ਸਕਿਆ। ਉਸ ਸਮੇਂ ਤੱਕ ਸਿੱਖਾਂ ਨੂੰ ਰੋਕਣ ਵਾਲਾ ਕੋਈ ਨਹੀਂ ਸੀ। ਪਰ ਜਦ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋ ਗਈ ਤਾਂ ਉਸਦੇ ਦਰਬਾਰੀ ਸਾਜ਼ਿਸਾਂ ਦਾ ਸ਼ਿਕਾਰ ਹੋ ਗਏ ਤੇ ਬੜਾ ਘਟੀਆ ਖੂਨੀ ਖੇਲ ਖੇਡਿਆ ਗਿਆ। ਕੁੱਝ ਕੁ ਸਮੇਂ ਵਿਚ ਹੀ ਸਿੱਖ ਰਾਜ ਖ਼ਤਮ ਹੋ ਗਿਆ। ਇਕ ਸਾਜਿਸ਼ ਦੇ ਤਹਿਤ 1849 ਵਿਚ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕਰ ਲਿਆ। ਪਰ ਸਿੱਖਾਂ ਨੇ ਹੌਸਲਾ ਨਾ ਛੱਡਿਆ ਤੇ ਦੇਸ਼ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾਉਣ ਲਈ ਵਧ ਚੜ੍ਹ ਕੇ ਆਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਪਾਇਆ। ਊਧਮ ਸਿੰਘ ਨੇ ਜਲਿਆਂਵਾਲੇ ਬਾਗ ਦੇ ਦੋਸ਼ੀ ਜਨਰਲ ਅਡਵਾਇਰ ਨੂੰ ਲੰਡਨ ਵਿਚ ਜਾ ਕੇ ਮਾਰ ਮੁਕਾਇਆ ਤੇ ਸਿੱਖਾਂ ਦੀ ਅਣਖ ਦਾ ਲੋਹਾ ਪੂਰੀ ਦੁਨੀਆਂ ਨੂੰ ਮੰਨਣ ਲਈ ਮਜ਼ਬੂਰ ਕਰ ਦਿੱਤਾ। ਦੇਸ਼ ਦੀ ਆਜ਼ਾਦੀ ਲਈ ਸਿੱਖਾਂ ਨੇ ਹਜ਼ਾਰਾਂ ਕੁਰਬਾਨੀਆਂ ਕੀਤੀਆਂ। ਸਮੇਂ ਸਮੇਂ ਉੱਤੇ ਅੰਗਰੇਜ਼ਾਂ ਵਿਰੁੱਧ ਹਰ ਸੰਘਰਸ਼ ਵਿਚ ਹਿੱਸਾ ਲਿਆ। ਅੰਗਰੇਜ਼ ਵੀ ਸਿੱਖਾਂ ਨੂੰ ਬਹੁਤ ਬਹਾਦਰ ਮੰਨਦੇ ਸਨ। ਜਦ ਦੇਸ਼ ਆਜ਼ਾਦ ਹੋਇਆ ਤਾਂ ਦੇਸ਼ ਦੀ ਕੁੱਲ ਗਿਣਤੀ ਦਾ ਸੌਵਾਂਹਿੱਸਾ ਗਿਣਤੀ ਵਾਲੀ ਸਿੱਖ ਕੌਮ ਦਾ ਯੋਗਦਾਨ ਬੜਾ ਹੀ ਹੈਰਾਨ ਕਰਨ ਵਾਲਾ ਸੀ। ਸਿੱਖਾਂ ਨੇ ਭਾਰਤ ਨੂੰ ਆਜ਼ਾਦ ਕਰਵਾਉਣ ਲਈ ਲਗਭਗ 90% ਯੋਗਦਾਨ ਪਾਇਆ। ਸਿੱਖਾਂ ਦਾ ਮਾਣ ਪੂਰੀ ਦੁਨੀਆਂ ਵਿਚ ਵਧ ਗਿਆ। ਸਿੱਖਾਂ ਦੇ ਇਨ੍ਹਾਂ ਬਹਾਦਰੀ ਦੇ ਕਾਰਨਾਮਿਆਂ ਸਬੰਧੀ ਬਹੁਤ ਸਾਰੀਆਂ ਪੁਸਤਕਾਂ ਵੀ ਲਿਖੀਆਂ ਗਈਆਂ। ਪਰ ਕੁੱਝ ਅਜਿਹੇ ਲੋਕ ਸਨ ਜਿਨਾਂ ਨੂੰ ਸਿੱਖਾਂ ਦੀ ਤਰੱਕੀ ਅਤੇ ਚੜ੍ਹਦੀ ਕਲਾ ਹਜ਼ਮ ਨਹੀਂ ਸੀ ਹੋ ਰਹੀ। ਇਹ ਲੋਕ ਆਜ਼ਾਦ ਭਾਰਤ ਦੇ ਫਿਰਕੂ ਸਿਆਸਤਦਾਨ ਸਨ। ਇਨ੍ਹਾਂ ਨੂੰ ਸਿੱਖਾਂ ਦੀ ਮਹਾਨਤਾ ਆਪਣੀ ਪਛਾਣ ਅੱਗੇ ਇੱਕ ਵੱਡੀ ਦੀਵਾਰ ਦੀ ਤਰ੍ਹਾਂ ਦਿਖਾਈ ਦੇ ਰਹੀ ਸੀ। ਉਹਨਾਂ ਨੂੰ ਇੰਝ ਲੱਗ ਰਿਹਾ ਸੀ ਕਿ ਸਿੱਖਾਂ ਦੀ ਹਰ ਪਾਸੇ ਜੈ-ਜੈ ਕਾਰ ਹੋ ਰਹੀ ਹੈ ਪਰ ਉਹਨਾਂ ਨੂੰ ਕੋਈ ਖਾਸ ਸਤਿਕਾਰ ਨਹੀਂ ਮਿਲ ਰਿਹਾ। ਉਹਨਾਂ ਨੂੰ ਸਿੱਖਾਂ ਦੀ ਵਿਸ਼ਵ ਪ੍ਰਸਿੱਧੀ ਸਾਹਮਣੇ ਆਪਣਾ ਆਪ ਕੌਡੀਆਂ ਦੇ ਸਮਾਨ ਲੱਗ ਰਿਹਾ ਸੀ। ਉਨ੍ਹਾਂ ਅੰਦਰ ਹੀਣ ਭਾਵਨਾ ਕਾਫੀ ਡੂੰਘਾਈ ਤੱਕ ਘਰ ਕਰ ਗਈ ਸੀ। ਜੇ ਦੇਖਿਆ ਜਾਵੇ ਤਾਂ ਇਨ੍ਹਾਂ ਨੂੰ ਹੀਣ ਭਾਵਨਾ ਮਹਿਸੂਸ ਕਰਨ ਦੀ ਥਾਂ ਉਸ ਕੌਮ ਦਾ ਸਤਿਕਾਰ ਕਰਨਾ ਚਾਹੀਦਾ ਸੀ ਜਿਸਨੇ ਇਨ੍ਹਾਂ ਨੂੰ 900 ਸਾਲ ਦੀ ਗੁਲਾਮੀ ਤੋਂ ਆਜ਼ਾਦ ਕਰਵਾਇਆ ਸੀ। ਪਰ ਇੰਝ ਨਹੀਂ ਹੋ ਸਕਿਆ। ਇਸ ਕਿਤਾਬ ਦੇ ਜ਼ਰੀਏ ਮੈਂ ਆਪਣੇ ਨਜ਼ਰੀਏ ਅਨੁਸਾਰ ਪਾਠਕਾਂ








ਸੀ। ਪਰ ਇੰਝ ਨਹੀਂ ਹੋ ਸਕਿਆ। ਇਸ ਕਿਤਾਬ ਦੇ ਜ਼ਰੀਏ ਮੈਂ ਆਪਣੇ ਨਜ਼ਰੀਏ ਅਨੁਸਾਰ ਪਾਠਕਾਂ ਨੂੰ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਕਿਸ ਤਰ੍ਹਾਂ ਭਾਰਤ ਦੀ ਆਜ਼ਾਦੀ ਤੋਂ ਬਾਅਦ ਸਿੱਖਾਂ ਦੀ ਤਰੱਕੀ ਅਤੇ ਬਹਾਦਰੀ ਦੇ ਕਿੱਸਿਆਂ ਤੋਂ ਈਰਖਾ ਦਾ ਸ਼ਿਕਾਰ ਹੋਏ ਸਿਆਸਤਦਾਨਾਂ ਨੇ ਇਕ ਸੋਚੀ ਸਮਝੀ ਸਾਜਿਸ਼ ਦੇ ਤਹਿਤ ਪਹਿਲਾਂ ਸਿੱਖਾਂ ਨੂੰ ਭੜਕਾਇਆ ਤੇ ਬਾਅਦ ਵਿਚ ਜੁਲਮਾਂ ਦਾ ਕਹਿਰ ਢਾਹ ਕੇ ਹਥਿਆਰ ਚੁੱਕਣ ਲਈ ਮਜ਼ਬੂਰ ਕੀਤਾ।

ਇਸ ਤੋਂ ਬਾਅਦ ਕਿਵੇਂ ਪੂਰੀ ਦੁਨੀਆਂ ਵਿਚ ਸਿੱਖਾਂ ਨੂੰ ਭਾਰਤ ਦੀ ਅਖੰਡਤਾ ਲਈ ਖਤਰਾ ਘੋਸ਼ਿਤ ਕਰਕੇ ਭਾਰਤ ਸਰਕਾਰ ਦੁਆਰਾ ਆਪਣੀ ਬਹੁ ਗਿਣਤੀ ਅਤੇ ਸ਼ਕਤੀਸ਼ਾਲੀ ਫੌਜ ਦੇ ਜਰੀਏ ਲੱਖਾਂ ਸਿੰਘਾਂ ਨੂੰ ਸ਼ਹੀਦ ਕਰਕੇ ਸਿੱਖ ਕੌਮ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਗਈ-1947 ਤੋਂ ਬਾਅਦ ਦੇ ਇਤਿਹਾਸ ਨਾਲ ਸੰਬੰਧਿਤ ਮੈਂ ਜੋ ਵੀ ਕਿਤਾਬਾਂ ਪੜ੍ਹੀਆਂ ਹਨ ਤੇ ਆਜ਼ਾਦ ਭਾਰਤ ਵਿਚ ਸਿੱਖਾਂ ਨਾਲ ਜੋ ਤੁਖਾਂਤ ਵਾਪਰਿਆ। ਉਸ ਉਪਰ ਲੰਮੇ ਸਮੇਂ ਤੱਕ ਸੋਚ ਵਿਚਾਰ ਕਰਨ ਤੋਂ ਬਾਅਦ ਇਸ ਦੁਖਾਂਤ ਪਿੱਛੇ ਮੈਨੂੰ ਆਪਣੀ ਬੁੱਧੀ ਅਨੁਸਾਰ ਜੋ ਵੀ ਕਾਰਨ ਨਜ਼ਰ ਆਏ ਉਨ੍ਹਾਂ ਨੂੰ ਤੁਹਾਡੇ ਅੱਗੇ ਪੇਸ਼ ਕਰਨ ਜਾ ਰਿਹਾ ਹਾਂ। ਇਸ ਕਿਤਾਬ ਨੂੰ ਪੜ੍ਹ ਕੇ ਜੇ ਕਿਸੇ ਦੀਆਂ ਧਾਰਮਿਕ, ਸਮਾਜਿਕ ਜਾਂ ਰਾਜਨੀਤਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਂਦੀ ਹੈ ਤਾਂ ਉਸ ਲਈ ਮੈਂ ਮੁਆਫ਼ੀ ਚਾਹੁੰਦਾ ਹਾਂ। ਮੇਰੀ ਕਿਸੇ ਧਰਮ, ਵਿਅਕਤੀ ਜਾਂ ਦੇਸ਼ ਨਾਲ ਕੋਈ ਦੁਸ਼ਮਣੀ ਨਹੀਂ ਹੈ ਮੈਂ ਤਾਂ ਸਿਰਫ਼ ਇਸ ਕਿਤਾਬ ਦੇ ਜ਼ਰੀਏ ਆਪਣੀ ਸੋਚ ਤੁਹਾਡੇ ਨਾਲ ਸਾਂਝੀ ਕਰਨ ਜਾ ਰਿਹਾ ਹਾਂ।
ਤੁਹਾਡੇ ਵਿਚਾਰਾਂ ਦਾ ਇੰਤਜ਼ਾਰ ਕਰਦਾ ਹੋਇਆ।
ਲੇਖਕ - ਗੁਰਜੰਟ ਸਿੰਘ

---










5:30 PM BSNL Vodafone E

ਸਿੱਖਾਂ ਨਾਲ ਈਰਖਾ

---

ਸਿੱਖ ਕੌਮ ਨੇ ਹਮੇਸ਼ਾ ਹੀ ਭਾਰਤ ਦੀ ਆਜ਼ਾਦੀ ਲਈ ਅਤੇ ਜ਼ੁਲਮ ਦਾ ਖਾਤਮਾ ਕਰਨ ਲਈ ਪਹਿਲਦਿਖਾਈ ਹੈ। ਜਦ ਅਹਿਮਦ ਸ਼ਾਹ ਅਬਦਾਲੀ ਨੇ ਭਾਰਤ ਉੱਤੇ ਹਮਲੇ ਕੀਤੇ ਤੇ ਜਦ ਹਰ ਹਮਲੇ ਤੋਂ ਬਾਅਦ ਹਿੰਦੂਆਂ ਦੀਆਂ ਹਜ਼ਾਰਾਂ ਧੀਆਂ ਭੈਣਾਂ ਨੂੰ ਗੁਲਾਮ ਬਣਾ ਕੇ ਆਪਣੇ ਨਾਲ ਲਿਜਾਣ ਦੀ ਕੋਸ਼ਿਸ਼ ਕੀਤੀ ਤਾਂ ਸਿੱਖਾਂ ਨੇ ਉਸਦੀ ਫੌਜ ਉੱਤੇ ਹਮਲਾ ਕਰਕੇ ਇਨ੍ਹਾਂ ਲੜਕੀਆਂ ਨੂੰ ਹਮੇਸ਼ਾ ਛੁਡਾਵਾਇਆ ਅਤੇ ਉਨ੍ਹਾਂ ਦੀ ਇਜ਼ੱਤ ਦੀ ਰਾਖੀ ਕਰਕੇ ਉਨ੍ਹਾਂ ਲੜਕੀਆਂ ਨੂੰ ਹਿਫਾਜ਼ਤ ਨਾਲ ਉਨ੍ਹਾਂ ਦੇ ਘਰ ਪਹੁੰਚਾਉਂਦੇ ਰਹੇ। ਜਦ ਅੰਗਰੇਜ਼ਾਂ ਨੇ ਭਾਰਤ ਉੱਤੇ ਕਬਜ਼ਾ ਕਰ ਲਿਆ ਤਾਂ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਵੀ ਸਿੱਖਾਂ ਨੇ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ, 1907 ਵਿਚ 'ਪੱਗੜੀ ਸੰਭਾਲ ਜੱਟਾ' ਲਹਿਰ ਚੱਲੀ, 1913 ਵਿਚ ਬਾਬਾ ਸੋਹਣ ਸਿੰਘ ਭਕਨਾ ਨੇ ਗਦਰ ਪਾਰਟੀ ਬਣਾਈ, 1914 ਵਿਚ ਕਾਮਾਗਾਟਾਮਾਰੂ ਦੀ ਘਟਨਾ ਵਿਚ ਸ਼ਹੀਦੀਆਂ ਪਾਉਣ ਵਾਲੇ ਸਭ ਤੋਂ ਵੱਧ ਸਿੱਖ ਹੀ ਸਨ। ਕਰਤਾਰ ਸਿੰਘ ਸਰਾਭਾ ਨੇ ਫਾਂਸੀ ਦੇ ਰੱਸੇ ਨੂੰ ਚੁੰਮਿਆ। ਜਲਿਆਂਵਾਲੇ ਬਾਗ ਦੇ ਖੂਨੀ ਕਾਂਡ ਵਿਚ 1919 ਵਿਚ ਸ਼ਹੀਦ ਹੋਣ ਵਾਲੇ 1300 ਦੇਸ਼ ਭਗਤਾਂ ਵਿਚ 799 ਸਿੱਖ ਸਨ। ਇਸ ਕਾਂਡ ਦਾ ਬਦਲਾ ਲੈਣ ਵਾਲਾ ਊਧਮ ਸਿੰਘ ਵੀ ਸਿੱਖ ਸੀ। ਉਸਨੇ ਇਸ ਕਾਂਡ ਦੇ ਦੋਸ਼ੀ ਜਨਰਲ ਅਡਵਾਇਰ ਨੂੰ ਇੰਗਲੈਂਡ ਜਾ ਕੇ ਮਾਰ ਮੁਕਾਇਆ ਅਤੇ ਫਾਂਸੀ ਦ ਰੱਸੇ ਨੂੰ ਚੁੰਮਿਆ। 9 ਅਗਸਤ 1921 ਨੂੰ ਜਲਿਆਂਵਾਲੇ ਬਾਗ ਵਿਖੇ 'ਗੁਰੂ ਕੇ ਬਾਗ' ਦਾ ਮਰਚਾ ਅਰੰਭਿਆ ਗਿਆ। ਇਸ ਮੋਰਚੇ ਵਿਚ ਬਹੁਤ ਸਾਰੇ ਸਿੱਖਾਂ ਨੇ ਕੁਰਬਾਨੀਆਂ ਦਿੱਤੀਆਂ ਅਤੇ ਅਹਿੰਸਾ ਦੀ ਇਕ ਨਵੀਂ ਮਿਸਾਲ ਦੁਨੀਆਂ ਅੱਗੇ ਪੇਸ਼ ਕੀਤੀ। ਭਗਤ ਸਿੰਘ ਨੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀ ਕੀਤੀ।

ਮੌਲਾਨਾ ਆਜ਼ਾਦ ਵੱਲੋਂ ਕੁਰਬਾਨੀ ਕਰਨ ਵਾਲੇ ਆਜ਼ਾਦੀ ਘੁਲਾਟੀਆ ਸੰਬੰਧੀ ਜੋ ਅੰਕੜੇ ਪੇਸ਼ ਕੀਤੇ ਗਏ ਉਨ੍ਹਾਂ ਅਨੁਸਾਰ ਦੇਸ਼ ਦੀ ਆਜ਼ਾਦੀ ਲਈ ਕੁਰਬਾਨ ਹੋਣ ਵਾਲੇ 4771 ਦੇਸ਼ ਭਗਤਾਂ ਵਿਚੋਂ 3697 ਸਿੱਖ ਸਨ।
ਜਦ 1947 ਵਿਚ ਦੇਸ਼ ਆਜ਼ਾਦ ਹੋਇਆ ਤਾਂ ਇਸ ਨੂੰ ਆਜ਼ਾਦ ਕਰਵਾਉਣ ਵਿਚ ਸਿੱਖਾਂ ਦਾ ਲਗਭਗ 90% ਯੋਗਦਾਨ ਸੀ। ਉਨ੍ਹਾਂ ਦਿਨਾਂ







ਕਰਵਾਉਣ ਵਿਚ ਸਿੱਖਾਂ ਦਾ ਲਗਭਗ 90% ਯੋਗਦਾਨ ਸੀ। ਉਨ੍ਹਾਂ ਦਿਨਾਂ ਵਿਚ ਸਿੱਖਾਂ ਦਾ ਮਾਣਤਾਣ ਬਹੁਤ ਵੱਧ ਗਿਆ ਸੀ। ਸਾਰੇ ਭਾਰਤ ਦੇ ਲੋਕ ਸਿੱਖਾਂ ਦਾ ਬਹੁਤ ਸਤਿਕਾਰ ਕਰਨ ਲੱਗੇ ਸਨ। ਹਰ ਪਾਸੇ ਸਿੱਖਾਂ ਦੀ ਚੜ੍ਹਦੀ ਕਲਾ ਸੀ। ਪਰ ਕੁੱਝ ਫਿਰਕੂ ਲੋਕ ਸਿੱਖਾਂ ਦੀ ਇਹ ਚੜ੍ਹਦੀ ਕਲਾ ਅਤੇ ਭਾਰਤ ਦੇ ਲੋਕਾਂ ਵੱਲੋਂ ਕੀਤਾ ਜਾਂਦਾ ਸਤਿਕਾਰ ਬਰਦਾਸ਼ਤ ਨਾ ਕਰ ਸਕੇ। ਉਹਨਾਂ ਨੂੰ ਸਿੱਖਾਂ ਦੀ ਵਾਹੁ-ਵਾਹੀ ਸਾਹਮਣੇ ਆਪਣੀ ਹੋਂਦ ਫਿਕੀ ਮਹਿਸੂਸ ਹੋਣ ਲੱਗ ਪਈ। ਉਹ ਇਹ ਸੋਚਣ ਲੱਗ ਪਏ ਕਿ ਭਾਰਤ ਦੀ ਤਾਕਤ ਸਿਰਫ਼ ਸਿੱਖਾਂ ਨੂੰ ਸਮਝਿਆ ਜਾ ਰਿਹਾ ਹੈ ਤੇ ਬਾਕੀ ਜਨਤਾ ਨੂੰ ਤਾਂ ਕੋਈ ਪੁੱਛਦਾ ਈ ਨਹੀਂ। ਇਸ ਲਈ ਉਹਨਾਂ ਨੇ ਸਿੱਖਾਂ ਨੂੰ ਆਪਣੇ ਨਾਲੋਂ ਨੀਵਾ ਦਿਖਾਉਣ ਲਈ ਯਤਨ ਸ਼ੁਰੂ ਕਰ ਦਿੱਤੇ।

ਸਿੱਖਾਂ ਨੂੰ ਗੁਲਾਮੀ ਦਾ ਅਹਿਸਾਸ ਕਰਵਾਉਣਾ

---

ਭਾਰਤ ਸਰਕਾਰ ਦੇ ਫਿਰਕੂ ਨੇਤਾਵਾਂ ਨੂੰ ਸਿੱਖਾਂ ਦਾ ਪੂਰੀ ਦੁਨੀਆਂ ਵਿਚ ਹੋ ਰਿਹਾ ਸਤਿਕਾਰ ਬਰਦਾਸ਼ਤ ਨਹੀਂ ਹੋ ਰਿਹਾ ਸੀ ਉਹ ਈਰਖਾ ਦਾ ਸ਼ਿਕਾਰ ਹੋ ਚੁੱਕੇ ਸਨ ਅਤੇ ਸਿੱਖਾਂ ਵੱਲੋਂ ਦੇਸ਼ ਲਈ ਕੀਤੀਆਂ ਕਰਬਾਨੀਆਂ ਉਹਨਾਂ ਨੂੰ ਚੁੰਭ ਰਹੀਆਂ ਸਨ ਜਦਕਿ ਇਹ ਕੁਰਬਾਨੀਆਂ ਉਹਨਾਂ ਲਈ ਹੀ ਕੀਤੀਆਂ ਗਈਆਂ ਸਨ ਪਰ ਇਨ੍ਹਾਂ ਫਿਰਕੂ ਅਫ਼ਸਰਾਂ ਵੱਲੋਂ ਇਨ੍ਹਾਂ ਕੁਰਬਾਨੀਆਂ ਨੂੰ ਕਿਸੇ ਹੋਰ ਹੀ ਨਜ਼ਰੀਏ ਨਾਲ ਦੇਖਿਆ ਜਾ ਰਿਹਾ ਸੀ। ਉਹ ਚਾਹੁੰਦੇ ਸਨ ਕਿ ਜਦ ਕੋਈ ਦੁਨੀਆਂ ਉੱਤੇ ਭਾਰਤ ਦਾ ਨਾਮ ਲੈਵੇ ਤਾਂ ਸਭ ਤੋਂ ਪਹਿਲਾਂ ਹਿੰਦੂਆਂ ਦਾ ਚਿਹਰਾ ਸਾਹਮਣੇ ਆਵੇ-ਪਰ ਅਜਿਹਾ ਹੋਣਾ ਮੁਸ਼ਕਿਲ ਸੀ ਕਿਉਂਕਿ ਜੋ ਲੋਕ 900 ਸਾਲ ਵਿਦੇਸ਼ੀਆਂ ਦੇ ਗੁਲਾਮ ਰਹੇ ਹੋਣ ਤੇ ਉਨਾਂ ਨੂੰ ਦੂਸਰੇ ਧਰਮ ਦੇ ਲੋਕਾਂ ਵੱਲੋਂ ਆਜ਼ਾਦ ਕਰਵਾਇਆ ਗਿਆ ਹੋਵੇ। ਉਹਨਾਂ ਬਾਰੇ ਬਾਕੀ ਲੋਕਾਂ ਦਾ ਨਜ਼ਰੀਆ ਜ਼ਿਆਦਾ ਸਤਿਕਾਰ ਵਾਲਾ ਹੋ ਹੀ ਨਹੀਂ ਸਕਦਾ। ਜਿਸ ਕੌਮ ਨੇ ਦੇਸ਼ ਦੀ ਕੁੱਲ ਆਬਾਦੀ ਦਾ ਸੌਵਾ ਹਿੱਸਾ ਹੁੰਦੇ







ਸਤਿਕਾਰ ਵਾਲਾ ਹੋ ਹੀ ਨਹੀਂ ਸਕਦਾ। ਜਿਸ ਕੌਮ ਨੇ ਦੇਸ਼ ਦੀ ਕੁੱਲ ਆਬਾਦੀ ਦਾ ਸੌਵਾ ਹਿੱਸਾ ਹੁੰਦੇ ਹੋਏ 90% ਕੁਰਬਾਨੀਆਂ ਕਰਕੇ ਦੇਸ਼ ਨੂੰ ਆਜ਼ਾਦੀ ਦਿਵਾਈ ਹੋਵੇ। ਉਹਨਾਂ ਦਾ ਸਤਿਕਾਰ ਹੋਣਾ ਲਾਜ਼ਮੀ ਸੀ। ਪਰ ਭਾਰਤ ਦੇ ਵਿਰਕੂ ਅਫ਼ਸਰਾਂ ਨੇ ਈਰਖਾ ਵਸ ਹੋ ਕੇ ਸਿੱਖਾਂ ਵੱਲੋਂ ਕੀਤੀਆਂ ਕੁਰਬਾਨੀਆਂ ਨੂੰ ਭੁਲਾ ਦਿੱਤਾ ਤੇ ਸਿੱਖਾਂ ਨੂੰ ਖ਼ਤਮ ਕਰਨ ਅਤੇ ਪੂਰੀ ਦੁਨੀਆਂ ਵਿਚ ਬਦਨਾਮ ਕਰਨ ਦੀਆਂ ਸਾਜ਼ਿਸ਼ਾਂ ਨੂੰ ਅੰਜ਼ਾਮ ਦੇਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦਾ ਇਸ ਸਬੰਧੀ ਸਭ ਤੋਂ ਪਹਿਲਾਂ ਯਤਨ ਸੰਵਿਧਾਨ ਲਾਗੂ ਕਰਨ ਸਮੇਂ ਕੀਤਾ ਗਿਆ। ਸੰਵਿਧਾਨ ਦੀ ਧਾਰਾ 25 ਵਿਚ ਇਹ ਲਿਖ ਦਿੱਤਾ ਗਿਆ, ਕਿ ਸਿੱਖ ਧਰਮ ਹਿੰਦੂ ਧਰਮ ਦਾ ਹੀ ਹਿੱਸਾ ਹੈ। ਜਦ ਕਿ ਨਾ ਸਿੱਖ ਮੂਰਤੀ ਪੂਜਾ ਕਰਦੇ ਹਨ ਅਤੇ ਨਾ ਹੀ ਮੰਤਰਾਂ ਦਾ ਉਚਾਰਨ ਕਰਦੇ ਹਨ। ਸਿੱਖਾਂ ਦਾ ਆਪਣਾ ਗ੍ਰੰਥ ਹੈ ਅਤੇ ਉਹ ਗੁਰਮੁਖੀ ਲਿਪੀ ਵਿੱਚ ਲਿਖਿਆ ਗਿਆ ਹੈ ਨਾ ਕਿ ਸੰਸਕ੍ਰਿਤ ਵਿੱਚ। ਸਿੱਖ ਦੇਵੀ ਦੇਵਤਿਆ ਦਾ ਨਹੀਂ ਸਗੋਂ ਇਕ ਪਰਮਾਤਮਾ ਦਾ ਨਾਮ ਜਪਦੇ ਹਨ।

ਪਰ ਧਰਮ ਦੀ ਸੁਤੰਤਰਤਾ ਅਤੇ ਸਿੱਖ ਕੌਮ ਦੀ ਵੱਖਰੀ ਪਹਿਚਾਣ ਨੂੰ ਨਕਾਰ ਦਿੱਤਾ ਗਿਆ। ਅਜਿਹਾ ਇਸ ਲਈ ਕੀਤਾ ਗਿਆ ਕਿਉਂਕਿ ਹਿੰਦੂਆਂ ਦੀ ਬਹੁ ਗਿਣਤੀ ਦੇ ਬਾਵਜੂਦ ਵੀ ਉਨ੍ਹਾਂ ਨੇ ਦੇਸ਼ ਲਈ ਨਾ-ਮਾਤਰ ਕੁਰਬਾਨੀਆਂ ਕੀਤੀਆਂ ਪਰ ਸਿੱਖਾਂ ਨੇ ਆਬਾਦੀ ਦਾ ਸੌਵਾ ਹਿੱਸਾ ਹੁੰਦੇ ਹੋਏ ਵੀ 90% ਕੁਰਬਾਨੀਆਂ ਕੀਤੀਆਂ ਸਨ। ਜੇਕਰ ਸਿੱਖ ਧਰਮ ਨੂੰ ਇਕ ਵੱਖਰਾ ਅਤੇ ਸੁਤੰਤਰ ਧਰਮ ਐਲਾਨ ਦਿੱਤਾ ਜਾਂਦਾ ਤਾਂ ਕੱਟੜਵਾਦੀ ਹਿੰਦੂਆਂ ਦੇ ਮਾਣ ਤਾਣ ਨੂੰ ਭਾਰੀ ਸੱਟ ਲੱਗਣੀ ਸੀ। ਇਨ੍ਹਾਂ ਨੂੰ ਡਰ ਸੀ ਕਿ ਦੁਨੀਆਂ ਭਰ ਵਿਚ ਉਹਨਾਂ ਦੀ ਨਾਲਾਇਕੀ ਦੀ ਖਿੱਲੀ ਉਡਾਈ ਜਾਣੀ ਸੀ ਪੂਰੀ ਦੁਨੀਆਂ ਨੇ ਉਹਨਾਂ ਉੱਪਰ ਹੱਸਣਾ ਸੀ ਕਿ ਇੰਨੀ ਵੱਡੀ ਗਿਣਤੀ ਹੋਣ ਦੇ ਬਾਵਜੂਦ ਵੀ ਇਹਨਾਂ ਤੋਂ ਦੇਸ਼ ਲਈ ਕੁਝ ਨਹੀਂ ਹੋਇਆ ਅਤੇ ਸਿੱਖ ਧਰਮ ਨੂੰ ਆਪਣਾ ਹੀ ਹਿੱਸਾ ਦੱਸ ਕੇ ਇਨ੍ਹਾਂ ਦੁਆਰਾ ਆਪਣੀ ਕਮਜ਼ੋਰੀ ਨੂੰ ਛੁਪਾਉਣ ਦਾ ਯਤਨ ਕੀਤਾ ਗਿਆ। ਇਸ ਤੋਂ ਇਲਾਵਾ ਇਨ੍ਹਾਂ ਨੂੰ ਇਹ ਵੀ ਡਰ ਸੀ ਕਿ ਕਿਤੇ ਸਿੱਖ ਕੱਲ ਨੂੰ ਆਪਣੇ ਲਈ ਵੱਖਰਾ ਦੇਸ਼ ਨਾ ਮੰਗਣ ਲੱਗ ਜਾਣ। ਜੇਕਰ ਸਿੱਖਾਂ ਵੱਲੋਂ ਆਪਣੇ ਲਈ ਵੱਖਰੇ ਦੇਸ਼ ਦੀ ਮੰਗ ਕੀਤੀ ਜਾਂਦੀ ਤਾਂ ਸੰਯੁਕਤ ਰਾਸ਼ਟਰ ਸੰਘ ਨੇ ਵੀ ਸਿੱਖਾਂ ਦੀ ਮੰਨਣੀ ਸੀ ਕਿਉਂਕਿ







ਜਾਂਦੀ ਤਾਂ ਸੰਯੁਕਤ ਰਾਸ਼ਟਰ ਸੰਘ ਨੇ ਵੀ ਸਿੱਖਾਂ ਦੀ ਮੰਨਣੀ ਸੀ ਕਿਉਂਕਿ ਹਰ ਇਕ ਕੌਮ ਨੂੰ ਆਪਣੀ ਆਜ਼ਾਦੀ ਦਾ ਅਧਿਕਾਰ ਹੈ ਤੇ ਸਿੱਖ ਆਪਣੇ ਲਈ ਕਿਸੇ ਦੇ ਅਧੀਨ ਨਾ ਰਹਿੰਦੇ ਹੋਏ ਵੱਖਰੇ ਦੇਸ਼ ਦੀ ਮੰਗ ਕਰ ਸਕਦੇ ਹਨ। ਪਰ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਹਿੱਸਾ ਐਲਾਨ ਕੇ ਇਨ੍ਹਾਂ ਨੇ ਸਿੱਖਾਂ ਨੂੰ ਆਪਣੇ ਲਈ ਵੱਖਰੇ ਦੇਸ਼ ਦੀ ਮੰਗ ਦੇ ਅਧਿਕਾਰ ਤੋਂ ਵੰਚਿਤ ਕਰ ਦਿੱਤਾ। 1953 ਵਿਚ ਸਿੱਖਾਂ ਨੂੰ ਗੈਰ ਹਿੰਦੂਸ਼ਾਹੀ ਪਾਰਟੀ ਬਣਾਉਣ ਤੋਂ ਰੋਕ ਦਿੱਤਾ ਗਿਆ। ਸਰਕਾਰ ਵੱਲੋਂ ਸਿੱਖਾਂ ਨੂੰ ਆਪਣੀ ਪਾਰਟੀ ਬਣਾਉਣ ਦਾ ਅਧਿਕਾਰ ਨਾ ਦਿੱਤਾ ਗਿਆ। 1955 ਵਿਚ ਰਾਵੀ ਅਤੇ ਬਿਆਸ ਦਰਿਆ ਦੇ ਪਾਣੀ ਦਾ 51% ਰਾਜਸਥਾਨ ਨੂੰ ਦੇ ਦਿੱਤਾ ਗਿਆ। ਜਦ ਸਿੱਖਾਂ ਨੇ ਪੰਜਾਬੀ ਬੋਲੀ ਉੱਤੇ ਅਧਾਰਿਤ ਪੰਜਾਬੀ ਸੂਬੇ ਦੀ ਮੰਗ ਕੀਤੀ। ਇਸਦਾ ਵੀ ਹਿੰਦੂ ਕੱਟੜਵਾਦੀਆਂ ਵੱਲੋਂ ਵਿਰੋਧ ਕੀਤਾ ਗਿਆ। ਇਸ ਸੰਬੰਧੀ ਸੰਘਰਸ਼ ਕਰ ਰਹੇ ਸਿੱਖਾਂ ਉੱਤੇ ਕਾਫ਼ੀ ਜ਼ੁਲਮ ਕੀਤਾ ਗਿਆ। ਇਸ ਮੰਗ ਨੂੰ ਵੀ ਰੱਦ ਕਰ ਦਿੱਤਾ ਗਿਆ।- 4 ਜੁਲਾਈ 1955 ਨੂੰ ਭਾਰਤ ਵਿਚ ਪਹਿਲੀ ਵਾਰ ਦਰਬਾਰ ਸਾਹਿਬ ਅੰਦਰ ਪੁਲਿਸ ਦਾਖਲ ਹੋਈ। ਇਸਦਾ ਵਿਰੋਧ ਕਰ ਰਹੀਆਂ ਸੰਗਤਾਂ ਉੱਤੇ ਅੱਥਰੂ ਗੈਸ ਦੇ ਗੋਲੇ ਸੁੱਟੇ ਗਏ। ਅਜਿਹਾ ਕਰਕੇ ਸਿੱਖਾਂ ਨੂੰ ਇਹ ਦਿਖਾਇਆ ਗਿਆ ਸੀ ਕਿ ਸਿੱਖ ਫਿਰਕੂ ਹਿੰਦੂ ਸ਼ਾਸਕਾਂ ਦੇ ਅਧੀਨ ਹਨ, 1960 ਵਿਚ ਸਿੱਖਾਂ ਦੀ ਆਵਾਜ਼ ਨੂੰ ਕੁਚਲਣ ਲਈ 'ਪ੍ਰਭਾਤ' ਅਤੇ 'ਅਕਾਲੀ' ਅਖ਼ਬਾਰਾਂ ਉੱਤੇ ਪਾਬੰਦੀ ਲੱਗਾ ਦਿੱਤੀ ਗਈ। 1966 ਨੂੰ ਹਜ਼ਾਰਾਂ ਕੁਰਬਾਨੀਆਂ ਕਰਨ ਤੋਂ ਬਾਅਦ ਇਕ ਛੋਟਾ ਜਿਹਾ ਪੰਜਾਬੀ ਸੂਬਾ ਦਿੱਤਾ ਗਿਆ ਤੇ ਰਾਜਧਾਨੀ ਨੂੰ ਪੰਜਾਬ ਤੋਂ ਬਾਹਰ ਰੱਖਿਆ ਗਿਆ। ਪੰਜਾਬ ਦੇ ਪਾਣੀਆਂ ਉੱਤੇ ਪੰਜਾਬ ਦਾ ਕੰਟਰੋਲ ਖੋਹ ਲਿਆ ਗਿਆ। ਭਾਰਤ ਸਰਕਾਰ ਦੇ ਕੱਟੜਵਾਦੀ ਤੇ ਫਿਰਕੂ ਸ਼ਾਸਕਾਂ ਨੇ ਹਰ ਪੱਖ ਤੋਂ ਸਿੱਖਾਂ ਨੂੰ ਇਹ ਦਿਖਾਉਣ ਦ ਯਤਨ ਕੀਤਾ ਕਿ ਸਿੱਖ ਉਨ੍ਹਾਂ ਦੇ ਰਹਿਮੋ ਕਰਮ ਉੱਪਰ ਨਿਰਭਰ ਹਨ। ਪਰ ਉਹ ਅਜੇ ਤੱਕ ਵੀ ਇਸ ਵਿਚ ਪੂਰੀ ਤਰ੍ਹਾਂ ਸਫ਼ਲ ਨਹੀਂ ਹੋਏ ਸਨ। ਉਹ ਹਰ ਵਾਰੀ ਜਾਣ-ਬੁੱਝ ਕੇ ਸਿੱਖਾਂ ਦੀਆਂ ਮੰਗਾਂ ਨੂੰ ਨਾ ਮੰਨ ਕੇ ਇਹ ਜਤਾਉਣ ਦਾ ਯਤਨ ਕਰ ਰਹੇ ਸਨ ਕਿ ਸਿੱਖ ਉਨ੍ਹਾਂ ਦੇ








5:31 PM BSNL Vodafone E

ਨਹੀਂ ਹੋਏ ਸਨ। ਉਹ ਹਰ ਵਾਰੀ ਜਾਣ-ਬੁੱਝ ਕੇ ਸਿੱਖਾਂ ਦੀਆਂ ਮੰਗਾਂ ਨੂੰ ਨਾ ਮੰਨ ਕੇ ਇਹ ਜੁਤਾਉਣ ਦਾ ਯਤਨ ਕਰ ਰਹੇ ਸਨ ਕਿ ਸਿੱਖ ਉਨ੍ਹਾਂ ਦੇ ਅਧੀਨ ਹਨ। ਪਰ ਭਾਰਤ ਵਿਚ ਅਤੇ ਪੂਰੀ ਦੁਨੀਆਂ ਭਰ ਵਿਚ ਸਿੱਖਾਂ ਦੀ ਜੋ ਚੜ੍ਹਦੀ ਕਲਾ ਸੀ ਉਹ ਅਜੇ ਵੀ ਬਰਕਰਾਰ ਸੀ ਸਿੱਖ ਕੌਮ ਨੂੰ ਦੁਨੀਆਂ ਦੀ ਸਭ ਤੋਂ ਵੱਧ ਕੁਰਬਾਨੀਆਂ ਕਰਨ ਵਾਲੀ ਅਣਖੀਲੀ ਕੌਮ ਦਾ ਖਿਤਾਬ ਪ੍ਰਾਪਤ ਹੋ ਚੁੱਕਿਆ ਸੀ। ਇਹ ਗੱਲਾਂ ਫਿਰਕੂ ਹਾਕਮਾਂ ਦੀ ਬਰਦਾਸ਼ਤ ਸ਼ਕਤੀ ਤੋਂ ਬਾਹਰ ਸੀ। ਉਨ੍ਹਾਂ ਨੇ ਹਰ ਪੱਖੋਂ ਸਿੱਖਾਂ ਨੂੰ ਅਧੀਨਗੀ ਦਾ ਅਹਿਸਾਸ ਕਰਵਾਉਣ ਲਈ ਮਤਰੇਈ ਮਾਂ ਵਾਲਾ ਸਲੂਕ ਕਰਨਾ ਸ਼ੁਰੂ ਕਰ ਦਿੱਤਾ ਤੇ ਸਿੱਖਾਂ ਪ੍ਰਤੀ ਆਪਣਾ ਰਵੱਈਆ ਹੋਰ ਵੀ ਸਖ਼ਤ ਕਰ ਦਿੱਤਾ।



## ਸਿੱਖਾਂ ਵਿਰੁੱਧ ਸਾਜਿਸ਼

ਭਾਰਤ ਸਰਕਾਰ ਅਜੇ ਤੱਕ ਸਿੱਖਾਂ ਨੂੰ ਜਿਸ ਤਰ੍ਹਾਂ ਆਪਣੇ ਅਧੀਨ ਅਤੇ ਨੀਵਾਂ ਦਿਖਾਉਣਾ ਕਰਨਾ ਚਾਹੁੰਦੀ ਸੀ ਉਸ ਪਾਸੇ ਨੂੰ 1965 ਤੱਕ ਇਨ੍ਹਾਂ ਨੂੰ ਸਫਲਤਾ ਨਹੀਂ ਸੀ ਮਿਲ ਸਕੀ। ਕਿਉਂਕਿ 1965 ਵਿਚ ਜਦ ਭਾਰਤ ਦੀ ਚੀਨ ਨਾਲ ਲੜਾਈ ਹੋਈ ਤਾਂ ਇਸ ਲੜਾਈ ਵਿਚ ਵੀ ਸਿੱਖ ਰੈਜੀਮੈਂਟ ਦੀ ਬਹਾਦਰੀ ਅਤੇ ਕੁਰਬਾਨੀ ਸਦਕਾ ਹੀ ਭਾਰਤ ਚੀਨ ਨੂੰ ਅੱਗੇ ਵੱਧਣ ਤੋਂ ਰੋਕਣ ਵਿਚ ਸਫਲ ਹੋਇਆ ਸੀ। ਇਸ ਯੁੱਧ ਨਾਲ ਸਿੱਖਾਂ ਦੀ ਬਹਾਦਰੀ ਫਿਰ ਤੋਂ ਪੂਰੀ ਦੁਨੀਆਂ ਦੇ ਸਾਹਮਣੇ ਆਈ। ਜਿਸ ਕਾਰਨ ਇਹ ਫਿਰਕੂ ਸ਼ਾਸ਼ਕ ਹੋਰ ਵੀ ਗੱਸੇ ਵਿਚ ਆ ਗਏ। ਇਸ ਯੁੱਧ ਵਿਚ ਸਿੱਖ ਰੈਜੀਮੈਂਟ ਤੋਂ ਇਲਾਵਾ ਬਾਕੀ ਸਭ ਨੂੰ ਚੀਨ ਨੇ ਪਿੱਠ ਦਿਖਾਉਣ ਲਈ ਮਜ਼ਬੂਰ ਕਰ ਦਿੱਤਾ ਸੀ ਜਿਸ ਨਾਲ ਇਨ੍ਹਾਂ ਦੀ ਕਮਜ਼ੋਰੀ ਫਿਰ ਤੋਂ ਸਾਹਮਣੇ ਆ ਗਈ ਸੀ। ਭਾਰਤ ਸਰਕਾਰ ਤਾਂ ਸਿੱਖਾਂ ਨੂੰ ਨੀਵਾਂ ਦਿਖਾਉਣ ਦਾ ਯਤਨ ਕਰ ਰਹੀ








ਸੀ। ਭਾਰਤ ਸਰਕਾਰ ਤਾਂ ਸਿੱਖਾਂ ਨੂੰ ਨੀਵਾਂ ਦਿਖਾਉਣ ਦਾ ਯਤਨ ਕਰ ਰਹੀ ਸੀ। ਪਰ ਭਾਰਤ-ਚੀਨ ਯੁੱਧ ਵਿਚ ਸਿੱਖਾਂ ਦੀ ਬਹਾਦਰੀ ਦੇ ਚਰਚੇ ਚਾਰੇ ਪਾਸੇ ਫੈਲ ਗਏ ਸਨ। ਭਾਰਤ ਸਰਕਾਰ ਦੇ ਫਿਰਕੂ ਅਨਸਰਾਂ ਨੇ ਹੁਣ ਗੰਭੀਰਤਾ ਨਾਲ ਇਸ ਪਾਸੇ ਸੋਚਣਾ ਸ਼ੁਰੂ ਕਰ ਦਿੱਤਾ ਕਿ ਉਹ ਹੁਣ ਪੂਰੀ ਦੁਨੀਆ ਵਿੱਚ ਸਿੱਖਾਂ ਨੂੰ ਬਦਨਾਮ ਕਰਕੇ ਸਿੱਖਾਂ ਦਾ ਸਿਰ ਨੀਵਾਂ ਕਰਨਾ ਚਾਹੁੰਦੇ ਸਨ ਅਜਿਹਾ ਕਰਨ ਦੇ ਲਈ ਉਨ੍ਹਾਂ ਨੇ ਇੱਕ ਬਹੁਤ ਵੱਡੀ ਸਾਜਿਸ਼ ਰਚੀ ਜਿਸ ਦੇ ਅਧੀਨ ਉਹ ਅਜਿਹਾ ਮਾਹੌਲ ਪੈਦਾ ਕਰਨਾ ਚਾਹੁੰਦੇ ਸਨ ਕਿ ਸਿੱਖ ਭੜਕ ਜਾਣ ਤੇ ਭੜਕੇ ਹੋਏ ਸਿੱਖਾਂ ਨੂੰ ਦੇਸ ਲਈ ਖਤਰਾ ਕਰਾਰ ਦੇ ਹੇ ਉਨਾ ਨੂੰ ਅੱਤਵਾਦੀ ਘੋਸ਼ਿਤ ਕਰ ਦਿੱਤੇ ਜਾਵੇ। ਅਜਾਦ ਭਾਰਤ ਵਿੱਚ ਜੋ ਸਿੱਖਾਂ ਨਾਲ ਖ਼ੂਨੀ ਖੇਲ ਖੇਲਿਆ ਗਿਆ ਸਾਡੇ ਲੋਕ ਅਜੇ ਤਕ ਉਸਨੂੰ ਸਮੇ ਦਾ ਗੇੜ ਹੀ ਸਮਝਦੇ ਆ ਰਹੇ ਹਨ।ਪਰ ਮੈ ਜੋ ਤਰਕ ਪੇਸ਼ ਕਰਨ ਜਾ ਰਿਹਾ ਹਾਂ ਉਸ ਨਾਲ ਤੁਹਾਨੂੰ ਇਹ ਅਹਿਸਾਸ ਜਰੂਰ ਹੋ ਜਾਵੇਗਾ ਕਿ ਇਹ ਇੱਕ ਸੋਚੀ ਸਮਝੀ ਸਾਜਿਸ਼ ਸੀ । ਜਿਸਦੇ ਤਹਿਤ ਸਿੱਖਾਂ ਨੂੰ ਪਹਿਲਾਂ ਭੜਕਾਇਆ ਗਿਆ ਤੇ ਬਾਅਦ ਵਿੱਚ ਆਪਣੀ ਬੁਹ ਗਿਣਤੀ ਅਤੇ ਤਾਕਤਵਰ ਫੌਜ ਦੇ ਬਲ ਤੇ ਸਿੱਖ ਕੌਮ ਨੂੰ ਸਬਕ ਸਿਖਾਉਣ ਦਾ ਯਤਨ ਕੀਤਾ ਗਿਆ । ਸਿੱਖਾਂ ਦਾ ਕੁਰਬਾਨੀਆਂ ਦਾ ਇਤਿਹਾਸ ਅਤੇ ਭਾਰਤ ਦੀ ਅਜਾਦੀ ਵਿੱਚ 90% ਯੋਗਦਾਨ ਹੋਣ ਕਾਰਜ ਸਿੱਖਾਂ ਦਾ ਦੁਨੀਆ ਵਿੱਚ ਕਾਫੀ ਸਤਿਕਾਰ ਸੀ । ਕਾਂਗਰਸੀ ਆਗੂ ਸਿੱਧੇ ਸਿੱਖਾਂ ਉੱਤੇ ਹਮਲਾ ਕਰਕੇ ਕੋਈ ਖਤਰਾ ਮੁੱਲ ਨਹੀ ਲੈਣਾ ਚਾਹੁੰਦੇ ਸਨ ਉਹ ਅਜਿਹਾ ਮਹੌਲ ਤਿਆਰ ਕਰਨਾ ਚਾਹੁੰਦੇ ਸਨ ਕਿ ਪੂਰੀ ਦੁਨੀਆ ਨੂੰ ਲੱਗੇ ਕਿ ਸਿੱਖ ਵੱਖਵîਾਦੀ ਹਨ ਤੇ ਭਾਰਤ ਦੀ ਅਮਨ ਸ਼ਾਤੀ ਭੰਗ ਕਰ ਰਹੇ ਹਨ । ਇਸ ਤਰ੍ਹਾ ਦੀ ਸਥਿਤੀ ਪੈਦਾ ਹੋਣ ਤੇ ਹੀ ਉਹ ਸਿੱਖਾਂ Àੁੱਤੇ ਸਿੱਧਾ ਹਮਲਾ ਕਰ ਸਕਦੇ ਸਨ। ਇਸ ਲਈ ਇਨ੍ਹਾਂ ਨੇ ਜਾਣ ਬੁੱਝ ਕੇ ਸਿੱਖਾਂ ਦੀਆਂ ਮੰਗਾ ਵੱਲ ਧਿਆਨ ਦੇਣਾ ਬੰਦ ਕਰ ਦਿੱਤਾ। ਜਿਸ ਨਾਲ ਸਿੱਖਾਂ ਵਿੱਚ ਰੋਸ ਦੀ ਲਹਿਰ ਪੈਂਦਾ ਹੋ ਗਈ । ਸਿੱਖ ਆਪਣੀ ਕੌਮ ਦੇ ਲਈ ਕਈ ਤਰ੍ਹਾ ਦੇ ਹੱਕ ਪ੍ਰਾਪਤ ਕਰਨਾ ਚਾਹੁੰਦੇ ਸਨ। ਪਰ ਭਾਰਤ ਸਰਕਾਰ ਜਾਣ ਬੁੱਝ ਕੇ ਸਿੱਖਾਂ ਨੂੰ ਜਲੀਲ ਕਰ

   



ਚਾਹੁੰਦੇ ਸਨ। ਪਰ ਭਾਰਤ ਸਰਕਾਰ ਜਾਣ ਬੁੱਝ ਕੇ ਸਿੱਖਾਂ ਨੂੰ ਜਲੀਲ ਕਰ ਰਹੀ ਸੀ ਤੇ ਸਿੱਖਾਂ ਨੂੰ ਉਹਨਾਂ ਦੇ ਹੱਕ ਨਹੀਂ ਦੇ ਰਹੀ ਸੀ ਇਸ ਲਈ ਅੰਤ ਸਿੱਖਾਂ ਨੇ 1972 ਵਿੱਚ 'ਆਨੰਦਪੁਰ ਸਾਹਿਬ ਦਾ ਮਤਾ' ਪਾਸ ਕਰ ਦਿੱਤਾ ਅਤੇ ਆਪਣੀਆਂ ਮੰਗਾਂ ਦੀ ਸੂਚੀ ਤਿਆਰ ਕਰ ਲਈ । ਸਿੱਖਾਂ ਨੂੰ ਹੁਣ ਇੰਝ ਲੱਗ ਰਿਹਾ ਸੀ ਕਿ ਹੁਣ ਕੌਮ ਇੱਕ ਜੁੱਟ ਹੋ ਗਈ ਹੈ ਤੇ ਹੁਣ ਉਨ੍ਹਾ ਨੂੰ ਆਪਣੇ ਅਧਿਕਾਰ ਮਿਲ ਜਾਣਗੇ। ਪਰ ਕਾਗਰਸ ਸਰਕਾਰ ਇਸਨੂੰ ਹੋਰ ਹੀ ਨਜਰੀਏ ਨਾਲ ਦੇਖ ਰਹੀ ਸੀ । ਉਹ ਸਿੱਖਾਂ ਨੂੰ ਭੜਕਾਉਣ ਦੀ ਜੋ ਵਿਉਤ ਬਣਾਈ ਬੈਠੇ ਸਨ ਤੇ ਜੋ ਜਾਲ ਉਨ੍ਹਾ ਨੇ ਸਿੱਖਾਂ ਲਈ ਬੁਣਿਆ ਸੀ ਸਿੱਖਾਂ ਦਾ ਆਨੰਦਪੁਰ ਸਾਹਿਬ ਦਾ ਮਤਾ ਉਸ ਲਈ ਕਾਰਗਰ ਸਾਹਿਬ ਹੋ ਰਿਹਾ ਸੀ । ਸਿੱਖਾ ਨੇ ਆਨੰਦਪੁਰ ਦੇ ਮਤੇ ਵਿਚ 45 ਮੰਗਾਂ ਰੱਖੀਆ ਸਨ ਜਿਨ੍ਹਾਂ ਵਿੱਚ ਸਿੱਖ ਧਰਮ ਨੂੰ ਇੱਕ ਸਤੰਤਰ ਧਰਮ ਅਤੇ ਸਿੱਖ ਕੌਮ ਨੂੰ ਇੱਕ ਵੱਖਰੀ ਕੌਮ ਐਲਾਨ ਕਰਨਾ , ਸਿੱਖਾਂ ਲਈ ਅਲੱਗ ਅਨੰਦ ਮੈਰਿਜ ਐਕਟ ਪਾਸ ਕਰਵਾਉਣਾ,ਦਰਬਾਰ ਸਾਹਿਬ ਅਮ੍ਰਿਤਸਰ ਤੋ ਗੁਰਬਾਣੀ ਦਾ ਸਿੱਧਾ ਪ੍ਰਸਾਰਣ ਅਤੇ ਪੰਜਾਬ ਨੂੰ ਪੰਜਾਬ ਦੇ ਪਾਣੀਆਂ ਉੱਪਰ ਪਰਜ ਅਧਿਕਾਰ ਦੇਣ ਦੀਆਂ ਮੰਗਾਂ ਮੁੱਖ ਸਨ। ਸਿੱਖਾਂ ਨੇ ਵਧ ਚੜ੍ਹ ਕੇ ਇਸ ਮੁਹਿੰਮ ਵਿੱਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਸੀ । ਭਾਰਤ ਸਰਕਾਰ ਨੂੰ ਹੁਣ ਆਪਣੀ ਸਾਜਿਸ਼ ਸੱਚ ਹੁੰਦੀ ਨਜ਼ਰ ਆ ਰਹੀ ਸੀ। ਜਿਸ ਤਰ੍ਹਾਂ ਅੰਗਰੇਜਾ ਨੇ 1849 ਵਿੱਚ ਪੰਜਾਬ ਨੂੰ ਆਪਣੇ ਅਧੀਨ ਕਰਨ ਲਈ ਦਿਵਾਨ ਮੂਲ ਰਾਜ ਦੇ ਵਿਦਰੋਹ ਨੂੰ ਨਾ ਰੋਕਦੇ ਹੋਏ ਫੈਲਣ ਦਾ ਮੌਕਾ ਦਿੱਤਾ ਸੀ। ਭਾਰਤ ਸਰਕਾਰ ਨੇ ਵੀ ਉੱਝ ਹੀ ਕੀਤਾ ਅਤੇ ਸਿੱਖਾਂ ਦੀਆਂ ਮੰਗਾ ਵੱਲ ਕੋਈ ਧਿਆਨ ਨਾ ਦਿੱਤਾ ਤੇ ਉਨ੍ਹਾਂ ਉੱਤੇ ਪੁਲਿਸ ਦੁਆਰਾ ਅੱਤਿਆਚਾਰ ਕਰਵਾਏ ਗਏ ਤਾਂ ਜੋ ਸਿੱਖ ਭੜਕ ਜਾਣ ਅਤੇ ਕੋਈ ਗੈਰ ਕਾਨੂੰਨੀ ਕਾਰਵਾਈ ਕਰਨ ।1849 ਵਿੱਚ ਅੰਗਰੇਜਾਂ ਨੇ ਦਿਵਾਨ ਮੂਲ ਰਾਜ ਦੇ ਵਿਦਰੋਹ ਨੂੰ ਪੂਰੀ ਤਰ੍ਹਾ ਫੈਲਣ ਦਿੱਤਾ ਸੀ ਅਤੇ ਜਦ ਇਹ ਵਿਦਰੋਹ ਕਾਫੀ ਜਿਆਦਾ ਫੈਲ ਗਿਆ ਤਾਂ ਇਸ ਨੂੰ ਸਿੱਖਾਂ ਦਾ ਅੰਗਰੇਜੀ ਸਰਕਾਰ ਪ੍ਰਤੀ ਵਿਦਰੋਹ ਐਲਾਨ ਦਿੱਤਾ ਗਿਆ ਤੇ ਪੰਜਾਬ ਨੂੰ ਅੰਗਰੇਜੀ ਰਾਜ ਦੇ ਅਧੀਨ ਕਰ ਲਿਆ ਸੀ । ਅੰਗਰੇਜ







ਨੂੰ ਸਿੱਖਾਂ ਦਾ ਅੰਗਰੇਜੀ ਸਰਕਾਰ ਪ੍ਰਤੀ ਵਿਦਰੋਹ ਐਲਾਨ ਦਿੱਤਾ ਗਿਆ ਤੇ ਪੰਜਾਬ ਨੂੰ ਅੰਗਰੇਜੀ ਰਾਜ ਦੇ ਅਧੀਨ ਕਰ ਲਿਆ ਸੀ । ਅੰਗਰੇਜ ਚਾਹੁੰਦੇ ਤਾਂ ਦਿਵਾਨ ਮੂਲ ਰਾਜ ਦੇ ਵਿਦਰੋਹ ਨੂੰ ਸ਼ੁਰੂ ਵਿੱਚ ਹੀ ਦਬਾਅ ਸਕਦੇ ਸਨ ਪਰ ਉਨ੍ਹਾ ਨੇ ਅਜਿਹਾ ਨਹੀਂ ਕੀਤਾ ਕਿਉਂਕਿ ਉਹ ਪੰਜਾਬ ਨੂੰ ਹਥਿਆਉਣ ਚਾਹੁੰਦੇ ਸਨ। ਉਹ ਉਸ ਮੌਕੇ ਦੀ ਉਡੀਕ ਵਿੱਚ ਸਨ ਜਦ ਸਿੱਖ ਕੋਈ ਛੋਟੀ ਜਿਹੀ ਗਲਤੀ ਕਰਨ ਅਤੇ ਉਸਦਾ ਬਹਾਨਾ ਬਣਾ ਕੇ ਸਿੱਖਾਂ ਉੱਤੇ ਸੰਧੀ ਦੀਆਂ ਸ਼ਰਤਾ ਭੰਗ ਕਰਨ ਦਾ ਦੋਸ਼ ਲਗਾ ਕੇ ਪੰਜਾਬ ਨੂੰ ਅੰਗਰੇਜੀ ਸਾਮਰਾਜ ਦੇ ਅਧੀਨ ਕਰ ਲਿਆ ਜਾਵੇ। ਇਸੇ ਤਰ੍ਹਾਂ ਦੀ ਸਾਜਿਸ਼ ਅਜਾਦ ਭਾਰਤ ਦੀ ਕਾਂਗਰਸ ਸਰਕਾਰ ਦੇ ਫਿਰਕੂ ਅਨਸਰਾਂ ਦੇ ਦਿਮਾਗ ਵਿੱਚ ਚੱਲ ਰਹੀ ਸੀ ਉਹ ਸਿੱਖਾਂ ਨੂੰ ਭਾਰਤ ਦੀ ਅਖੰਡਤਾ ਲਈ ਖਤਰਾ ਘੋਸ਼ਿਤ ਕਰਕੇ ਉਹਨਾਂ ਉੱਤੇ ਆਪਣੇ ਅਕਹਿ ਜੁਲਮਾਂ ਦਾ ਪਹਾੜ ਢਾਹੁਣਾ ਚਾਹੁੰਦੇ ਸਨ । ਜੇਕਰ ਆਨੰਦਪੁਰ ਦੇ ਮਤੇ ਦੀਆਂ ਮੰਗਾ ਵੱਲ ਧਿਆਨ ਦਿੱਤਾ ਜਾਵੇ ਤਾਂ ਇਹ ਕੋਈ ਬਹੁਤ ਜ਼ਿਆਦਾ ਵੱਡੀਆ ਮੰਗਾਂ ਨਹੀ ਸਨ ਇਹ ਤਾਂ ਸਿੱਖਾਂ ਦੇ ਅਧਿਕਾਰ ਸਨ ਜੋ ਭਾਰਤ ਸਰਕਾਰ ਵੱਲੋ ਉਨ੍ਹਾਂ ਨੂੰ ਨਹੀਂ ਦਿੱਤੇ ਜਾ ਰਹੇ ਸਨ ਜੇਕਰ ਸਰਕਾਰ ਚਾਹੁੰਦੀ ਤਾਂ ਸਿੱਖਾਂ ਨੂੰ ਸ਼ਾਤ ਕਰ ਸਕਦੀ ਸੀ ਜੇਕਰ ਸਿੱਖਾਂ ਦੀਆਂ ਅੱਧੀਆਂ ਮੰਗਾ ਪੂਰੀਆ ਕਰ ਦਿੱਤੀਆਂ ਜਾਦੀਆਂ ਤਾ ਸਿੱਖਾਂ ਦੇ ਮਨਾਂ ਵਿੱਚ ਭਾਰਤ ਸਰਕਾਰ ਦਾ ਸਤਿਕਾਰ ਬਹੁਤ ਵਧ ਜਾਣਾ ਸੀ ਅਤੇ ਸਿੱਖ ਕਦੇ ਵੀ ਜਾ ਭੜਕਦੇ । ਜਿਸ ਦੇਸ਼ ਲਈ ਕਿਸੇ ਕੌਮ ਨੇ 90% ਕੁਰਬਾਨੀਆਂ ਕਰਕੇ ਉਸ ਦੇਸ਼ ਨੂੰ 900 ਸਾਲ ਦੀ ਗੁਲਮੀ ਤੋਂ ਅਜਾਦ ਕਰਵਾਇਆ ਹੋਵੇ ਉਹ ਉਸੇ ਦੇਸ਼ ਦੀ ਦੁਸ਼ਮਣ ਕਿਵੇ ਬਣ ਸਕਦੀ ਸੀ ਇਹ ਸਿੱਖਾਂ ਦਾ ਆਪਣਾ ਮੁਲਕ ਸੀ ਪਰ ਭਾਰਤ ਸਰਕਾਰ ਦੇ ਕੱਟੜਵਾਦੀ ਅਤੇ ਫਿਰਕਾਪ੍ਰਸਤ ਹੁਕਮਰਾਨ ਸਿੱਖਾਂ ਨੂੰ ਭਾਰਤ ਦੇ ਨਾਗਰਿਕ ਨਹੀਂ ਮੰਨਦੇ ਸਨ। ਉਹਨਾਂ ਤੋਂ ਸਿੱਖਾਂ ਦੀ ਤਰੱਕੀ ਬਰਦਾਸ਼ਤ ਨਹੀਂ ਹੋ ਰਹੀ ਸੀ। ਉਹ ਭੁੱਲ ਗਏ ਸਨ ਕਿ ਇਹ ਉਹ ਕੌਮ ਹੈ ਜਿਸ ਨੇ ਅਫ਼ਗਾਨਾਂ ਤੋਂ ਉਨ੍ਹਾਂ ਦੀਆਂ ਧੀਆਂ ਭੈਣਾਂ ਦੀ ਰੱਖਿਆ ਕੀਤੀ ਸੀ, ਇਹ ਉਹੀ ਸਿੱਖ ਸਨ ਜਿਨ੍ਹਾਂ ਦੇ ਨੋਵੇਂ ਗੁਰੂ ਨੇ ਹਿੰਦੂ ਧਰਮ ਨੂੰ ਬਚਾਉਣ ਦੀ ਖਾਤਰ ਆਪਣਾ ਸੀਸ








ਜਿਨ੍ਹਾਂ ਦੇ ਨੌਵੇਂ ਗੁਰੂ ਨੇ ਹਿੰਦੂ ਧਰਮ ਨੂੰ ਬਚਾਉਣ ਦੀ ਖਾਤਰ ਆਪਣਾ ਸੀਸ ਧੜ ਤੋਂ ਅਲੱਗ ਕਰਵਾਇਆ ਸੀ। ਇਹ ਉਹੀ ਸਨ ਜਿਨ੍ਹਾਂ ਨੇ ਅੰਗਰੇਜ਼ਾਂ ਵਿਰੁੱਧ ਆਜ਼ਾਦੀ ਦੇ ਘੋਲ ਵਿਚ 90% ਕੁਰਬਾਨੀਆਂ ਕੀਤੀਆਂ ਸਨ ਅਤੇ ਭਾਰਤ ਦੀ 900 ਸਾਲ ਦੀ ਗੁਲਾਮੀ ਨੂੰ ਖ਼ਤਮ ਕੀਤਾ ਸੀ। ਸਿੱਖਾਂ ਦੀਆਂ ਮੰਗਾਂ ਤਾਂ ਕੀ ਪੂਰੀਆਂ ਕਰਨੀਆਂ ਸਨ ਸਗੋਂ ਆਨੰਦਪੁਰ ਦੇ ਮਤੇ ਲਈ ਸ਼ਾਤੀਪੂਰਨ ਸੰਘਰਸ਼ ਕਰ ਰਹੇ ਸਿੱਖਾਂ ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹਾਂ ਵਿਚ ਬੰਦ ਕਰ ਦਿੱਤਾ ਗਿਆ। ਉਹਨਾਂ ਉੱਤੇ ਜੁਲਮ ਕੀਤਾ ਗਿਆ, ਜੇਲ੍ਹਾਂ ਵਿੱਚ ਉਹਨਾਂ ਨੂੰ ਅਕਹਿ ਤਸੀਹੇ ਦਿੱਤੇ ਜਾਂਦੇ ਸਨ ਜਮੂਰਾ ਨਾਲ ਨਹੁੰ ਖਿੱਚ ਦਿੱਤੇ ਜਾਂਦੇ ਸਨ। ਕਈਆਂ ਦੇ ਝੂਠੇ ਪੁਲਿਸ ਮੁਕਾਬਲੇ ਬਣਾ ਦਿੱਤੇ ਜਾਂਦੇ ਸਨ। ਸਿੱਖ ਪਰਿਵਾਰਾਂ ਨੂੰ ਬਹੁਤ ਤੰਗ ਕੀਤਾ ਜਾਂਦਾ ਸੀ। ਬਹੁਤ ਸਿੱਖ ਲੜਕੇ ਪੁਲਿਸ ਦੇ ਜ਼ੁਲਮ ਤੋਂ ਤੰਗ ਆ ਕੇ ਆਪਣੇ ਘਰ ਛੱਡਣ ਲਈ ਮਜ਼ਬੂਰ ਹੋ ਗਏ ਜਿਹੜੇ ਸਿੱਖ ਪਰਿਵਾਰ ਧਰਮਯੁੱਧ ਮੋਰਚੇ (1982) ਜਾਂ ਕਿਸੇ ਹੋਰ ਤਰੀਕੇ ਨਾਲ ਸਿੱਖਾਂ ਦੇ ਅਧਿਕਾਰਾਂ ਦੀ ਮੰਗ ਕਰ ਰਹੇ ਸਨ। ਉਨ੍ਹਾਂ ਦੀਆਂ ਧੀਆਂ ਭੈਣਾਂ ਤੇ ਮਾਵਾਂ ਨੂੰ ਪੁਲਿਸ ਵੱਲੋਂ ਬਹੁਤ ਜਲਾਲਤ ਦਾ ਸਾਹਮਣਾ ਕਰਨਾ ਪਿਆ। ਪੁਲਿਸ ਵਾਲੇ ਘਰ ਵਿਚ ਵੜਕੇ ਧੀਆਂ ਭੈਣਾਂ ਦੀ ਗਾਲ ਕੱਢੇ ਬਿਨ੍ਹਾਂ ਗੱਲ ਨਹੀਂ ਕਰਦੇ ਸਨ, ਕਈ ਵਾਰੀ ਸਾਰੇ ਪਰਿਵਾਰ ਸਾਹਮਣੇ ਪਰਿਵਾਰ ਦੇ ਕਿਸੇ ਲੜਕੇ ਨੂੰ ਗ੍ਰਿਫ਼ਤਾਰ ਕਰਨ ਆਏ ਬਹੁਤ ਸਾਰੇ ਪੁਲਿਸ ਵਾਲਿਆਂ ਵੱਲੋਂ ਪਰਿਵਾਰ ਦੀਆਂ ਔਰਤਾਂ ਦੇ ਕੱਪੜੇ ਜਬਰਦਸਤੀ ਉਤਾਰ ਕੇ ਉਨ੍ਹਾ ਦੀ ਬਹੁਤ ਬੇਇੱਜ਼ਤੀ ਕੀਤੀ ਜਾਂਦੀ ਸੀ। ਜੇਲ੍ਹਾਂ ਵਿਚ ਸਿੱਖਾਂ ਦੇ ਮੂੰਹ ਵਿੱਚ ਤੰਬਾਕੂ ਸਿਗਰਟ ਆਦਿ ਨਸ਼ਾ ਪਾਇਆ ਜਾਂਦਾ ਸੀ। ਉਨ੍ਹਾਂ ਨੂੰ ਮਾਨਸਿਕ ਤੌਰ 'ਤੇ ਬਹੁਤ ਪੀੜਾ ਪਹੁੰਚਾਈ ਜਾਂਦੀ ਸੀ। ਜਦ ਕਿ ਇਹ ਸਭ ਸ਼ਾਤੀਪੂਰਨ ਤਰੀਕੇ ਨਾਲ ਵਿਰੋਧ ਪ੍ਰਦਰਸ਼ਨ ਕਰਕੇ ਆਪਣੇ ਅਧਿਕਾਰਾਂ ਦੀ ਮੰਗ ਕਰ ਰਹੇ ਸਨ ਪਰ ਸਿੱਖਾਂ ਨੂੰ ਜਾਣ ਬੁੱਝ ਕੇ ਉਨ੍ਹਾਂ ਦੇ ਅਧਿਕਾਰਾਂ ਤੋਂ ਵਾਂਝੇ ਰੱਖ ਕੇ ਉਨ੍ਹਾਂ ਨੂੰ ਭੜਕਾਇਆ ਗਿਆ, ਤਾਂ ਜੋ ਭਾਰਤ ਸਰਕਾਰ ਨੂੰ ਸਿੱਖਾਂ ਉੱਤੇ ਜ਼ੁਲਮ ਢਾਹੁਣ ਦਾ ਮੌਕਾ ਮਿਲ ਸਕੇ। ਸਿੱਖਾਂ ਨੂੰ ਜਾਣ ਬੁੱਝ ਕੇ ਖਾੜਕ ਬਣਨ ਲਈ ਉਕਸਾਇਆ ਗਿਆ ਤਾਂ ਜੋ ਉਨਾਂ ਨੂੰ ਪੂਰੀ ਦੁਨੀਆਂ







ਸਿੱਖਾਂ ਉੱਤੇ ਜ਼ੁਲਮ ਢਾਹੁਣ ਦਾ ਮੌਕਾ ਮਿਲ ਸਕੇ। ਸਿੱਖਾਂ ਨੂੰ ਜਾਣ ਬੁੱਝ ਕੇ ਖਾੜਕੂ ਬਣਨ ਲਈ ਉਕਸਾਇਆ ਗਿਆ ਤਾਂ ਜੋ ਉਨ੍ਹਾਂ ਨੂੰ ਪੂਰੀ ਦੁਨੀਆਂ ਵਿਚ ਬਦਨਾਮ ਕੀਤਾ ਜਾ ਸਕੇ। ਤੁਸੀਂ ਆਪ ਹੀ ਸੋਚੋ ਕਿ ਜਿਸ ਕਾਂਗਰਸ ਸਰਕਾਰ ਨੇ ਆਨੰਦਪੁਰ ਦੇ ਮਤੇ ਵਾਲੀ ਆਨੰਦ ਮੈਰਿਜ ਐਕਟ ਦੀ ਮੰਗ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ ਉਹ ਅੱਜ ਆਨੰਦ ਮੈਰਿਜ ਐਕਟ ਪਾਸ ਪਾਸ ਕਰਨ ਲਈ ਕਿਵੇਂ ਰਾਜ਼ੀ ਹੋ ਗਈ। ਕਾਰਨ ਤਾਂ ਬਸ ਇਹੀ ਹੈ ਕਿ ਇਹ ਉਸ ਸਮੇਂ ਸਿੱਖਾਂ ਨੂੰ ਭੜਕਾਉਣਾ ਚਾਹੁੰਦੇ ਸਨ। ਜੇਕਰ ਉਸ ਸਮੇਂ ਸਿੱਖਾਂ ਦੀਆਂ ਅੱਧੀਆਂ ਮੰਗਾਂ ਵੀ ਪੂਰੀਆਂ ਕਰ ਦਿੱਤੀਆਂ ਜਾਂਦੀਆਂ ਤਾਂ ਸਿੱਖਾਂ ਨੇ ਵੱਧ ਚੜ੍ਹ ਕੇ ਦੇਸ਼ ਦੀ ਤਰੱਕੀ ਵਿਚ ਹਿੱਸਾ ਪਾਉਣਾ ਸੀ। ਸਿੱਖ ਤਾਂ ਪਹਿਲਾਂ ਹੀ ਪੂਰੀ ਦੁਨੀਆਂ ਵਿਚ ਮਸ਼ਹੂਰ ਸਨ ਮੰਗਾਂ ਪੂਰੀਆਂ ਹੋਣ ਉੱਤੇ ਸਿੱਖਾਂ ਦਾ ਤਾਂ ਫਾਇਦਾ ਸੀ ਪਰ ਕੁੱਝ ਕੱਟੜਵਾਹੀ ਹਿੰਦੂ ਨੇਤਾਵਾਂ ਨੂੰ ਇਹ ਪਸੰਦ ਨਹੀਂ ਸੀ ਮੈਂ ਹਿੰਦੂ ਧਰਮ ਨੂੰ ਗਲਤ ਨਹੀਂ ਮੰਨਦਾ। ਕੋਈ ਵੀ ਧਰਮ ਗਲਤ ਨਹੀਂ ਹੁੰਦਾ। ਜਿਸ ਧਰਮ ਲਈ ਸਾਡੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਸੀਸ ਕੁਰਬਾਨ ਦਿੱਤਾ ਸੀ ਉਹ ਧਰਮ ਗਲਤ ਹੋ ਹੀ ਨਹੀਂ ਸਕਦਾ ਪਰ 1947 ਤੋਂ 1996 ਤੱਕ ਹਿੰਦੂ ਧਰਮ ਨੂੰ ਚਲਾਉਣ ਵਾਲੇ ਜੋ ਲੋਕ ਫਿਰਕੂ ਕੱਟੜਵਾਦੀ ਸੋਚ ਦਾ ਸ਼ਿਕਾਰ ਹੋ ਚੁੱਕੇ ਸਨ ਮੈਂ ਸਿਰਫ਼ ਉਹਨਾਂ ਬਾਰੇ ਹੀ ਗੱਲ ਕਰ ਰਿਹਾ ਹਾਂ। ਇਨ੍ਹਾਂ ਫਿਰਕੂ ਅਨਸਰਾਂ ਤੋਂ ਸਿੱਖਾਂ ਦੀ ਤਰੱਕੀ ਬਰਦਾਸ਼ਤ ਨਹੀਂ ਹੋ ਰਹੀ ਸੀ ਉਹ ਤਾਂ ਬਸ ਉਸ ਮੌਕੇ ਦੀ ਉਡੀਕ ਵਿਚ ਸਨ ਜਦ ਉਨ੍ਹਾਂ ਨੂੰ ਸਿੱਖਾਂ ਉੱਤੇ ਹਮਲਾ ਕਰਨ ਦਾ ਬਹਾਨਾ ਮਿਲ ਜਾਂਦਾ ਧਰਮ ਯੁੱਧ ਮੋਰਚੇ ਵਿਚ ਸਿੱਖਾਂ ਦੀਆਂ ਮੰਗਾਂ ਨੂੰ ਅਣਗੌਲਿਆ ਕਰਕੇ ਤੇ ਸਿੱਖਾਂ ਨੂੰ ਅਕਹਿ ਤਸੀਹੇ ਦੇ ਕੇ ਸਰਕਾਰ ਸਿੱਖਾਂ ਦੇ ਮਨਾਂ ਵਿੱਚ ਹਿੰਸਕ ਕਾਰਵਾਈਆਂ ਕਰਨ ਦੀ ਸੋਚ ਪੈਦਾ ਕਰਨ ਵਿਚ ਕਾਫੀ ਸਫਲ ਹੋ ਗਈ ਸੀ।








## ਨਿਰੰਕਾਰੀ ਦੀ ਹਮਾਇਤ ਤੇ ਸਿੱਖਾਂ ਵਿੱਚ ਰੋਸ

---

ਸਿੱਖਾਂ ਨੂੰ ਭੜਕਾਉਣ ਲਈ ਭਾਰਤ ਸਰਕਾਰ ਵੱਲੋਂ ਹੋਰ ਵੀ ਕਈ ਵਸੀਲੇ ਕੀਤੇ ਜਾ ਰਹੇ ਸਨ ਉਹ ਜਾਣਦੇ ਸਨ ਕਿ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਹੁਤ ਸਤਿਕਾਰ ਕਰਦੇ ਹਨ ਅਤੇ ਜੇਕਰ ਕੋਈ ਉਨ੍ਹਾਂ ਦੇ ਗ੍ਰੰਥ ਬਾਰੇ ਗਲਤ ਬੋਲੇ ਤਾਂ ਸਿੱਖ ਜਰੂਰ ਹੀ ਕੋਈ ਨਾ ਕੋਈ ਹਿੰਸਕ ਕਾਰਵਾਈ ਕਰਨਗੇ। ਉਹ ਚੰਗੀ ਤਰਾ ਜਾਣਦੇ ਸਨ ਕਿ ਜਿਹੜੀ ਕੌਮ ਦੂਸਰੇ ਧਰਮਲਈ ਕੁਰਬਾਨੀ ਕਰ ਸਕਦੀ ਹੈ ਉਹ ਆਪਣੇ ਧਰਮ ਹੀ ਰੱਖਿਆ ਲਈ ਕਿਸੇ ਵੀ ਹੱਦ ਤੱਕ ਜਾ ਸਕਦੀ ਸੀ। ਇਸ ਸੋਚ ਨੂੰ ਮੁੱਖ ਰੱਖਦੇ ਹੋਏ ਭਾਰਤ ਦੇ ਫਿਰਕੂ ਹੁਕਮਰਾਨਾ ਨੇ ਸਿੱਖਾਂ ਨੂੰ ਹੋਰ ਵੀ ਜਿਆਦਾ ਭੜਕਾਉਣ ਲਈ ਸਿੱਖ ਧਰਮ ਲਈ ਪ੍ਰਤੀ ਕੂੜ ਪ੍ਰਚਾਰ ਕਰਨ ਵਾਲੇ ਲੋਕਾਂ ਦਾ ਸਹਾਰਾ ਲਿਆ। ਉਨਾਂ ਦਿਨਾਂ ਵਿੱਚ ਜਦ ਆਨੰਦਪੁਰ ਦਾ ਮੋਰਚਾ ਚੱਲ ਰਿਹਾ ਸੀ ਤੇ ਸਿੱਖ ਆਪਣੇ ਅਧਿਕਾਰਾਂ ਦੀ ਮੰਗ ਕਰ ਰਹੇ ਸਨ ਤਾਂ ਭਾਰਤ ਸਰਕਾਰ ਨੇ ਨਿਰੰਕਾਰੀ ਗੁਰਬਚਨ ਸਿੰਹੁ ਨੂੰ ਆਪਣੀ ਸ਼ਹਿ ਦੇ ਕੇ ਪੰਜਾਬ ਵਿੱਚ, ਕੂੜ ਪ੍ਰਚਾਰ ਕਰਨ ਲਈ ਭੇਜਿਆ। ਉਹ ਸਿੱਖ ਧਰਮ ਪ੍ਰਤੀ ਬਹੁਤ ਗਲਤ ਪ੍ਰਚਾਰ ਕਰ ਰਿਹਾ ਸੀ ਉਸਨੂੰ ਅਜਿਹਾ ਕਰਨ ਤੋਂ ਰੋਕਣ ਲਈ ਕਈ ਵਾਰੀ ਸਰਕਾਰ ਨੂੰ ਅਪੀਲ ਕੀਤੀ ਗਈ ਪਰ ਗੁਰਬਚਨੇ ਉੱਤੇ ਕੋਈ ਕਾਨੂੰਨੀ ਕਾਰਵਾਈ ਨਾ ਕੀਤੀ ਗਈ ਸਗੋਂ ਉਸਨੂੰ ਸਰਕਾਰੀ ਮੱਦਦ ਪਹਿਲਾਂ ਨਾਲੋਂ ਵੀ ਵਧਾ ਦਿੱਤੀ ਗਈ ਤੇ 13 ਅਪ੍ਰੈਲ 1978 ਨੂੰ ਹੱਦ ਉਸ ਵੇਲੇ ਹੋ ਗਈ ਜਦ ਸਿੱਖਾਂ ਦੇ ਗੜ ਅੰਮ੍ਰਿਤਸਰ ਵਿਖੇ ਹੀ ਗੁਰਬਚਨੇ ਨੇ ਸਿੱਖ ਧਰਮ ਪ੍ਰਤੀ ਆਪਣੇ ਸਮਾਗਮ ਦੌਰਾਨ ਗਲਤ ਸ਼ਬਦ ਵਰਤਣੇ ਸ਼ੁਰੂ ਕਰ ਦਿੱਤੇ। ਸਿੱਖਾ ਵੱਲੋਂ ਇਸਦਾ ਸ਼ਾਂਤੀ ਪੂਰਨ ਵਿਰੋਧ ਕੀਤਾ ਗਿਆ। ਸਿੱਖ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰਦੇ ਹੋਏ ਜੱਥੇ ਬਣਾ ਕੇ ਉਸ ਸਥਾਨ ਉਪਰ ਜਾਣ ਲੱਗੇ ਜਿੱਥੇ ਗੁਰਬਚਨ ਆਪਣਾ ਕੂੜ ਪ੍ਰਚਾਰ ਕਰ ਰਿਹਾ ਸੀ। ਸਿੱਖਾਂ ਨੇ ਕੋਈ ਹਿੰਸਕ ਕਾਰਵਾਈ ਨਾ ਕੀਤੀ ਉਹ ਸਿਰਫ ਸ਼ਾਂਤੀ ਪੂਰਨ ਵਿਰੋਧ ਕਰ ਰਹੇ ਸਨ। ਪਰ ਸਰਕਾਰ ਨੇ ਗੁਰਬਚਨੇ ਨੂੰ ਰੋਕਣ ਲਈ ਕੁਝ ਵੀ ਨਾ







ਲੱਗੇ ਜਿੱਥੇ ਗੁਰਬਚਨ ਆਪਣਾ ਕੂੜ ਪ੍ਰਚਾਰ ਕਰ ਰਿਹਾ ਸੀ। ਸਿੱਖਾਂ ਨੇ ਕੋਈ ਹਿੰਸਕ ਕਾਰਵਾਈ ਨਾ ਕੀਤੀ ਉਹ ਸਿਰਫ ਸ਼ਾਂਤੀ ਪੂਰਨ ਵਿਰੋਧ ਕਰ ਰਹੇ ਸਨ। ਪਰ ਸਰਕਾਰ ਨੇ ਗੁਰਬਚਨੇ ਨੂੰ ਰੋਕਣ ਲਈ ਕੁਝ ਵੀ ਨਾ ਕੀਤਾ। ਜਿਸ ਸਮੇਂ ਸਿੱਖ ਉਸਦੇ ਪ੍ਰਚਾਰ ਵਾਲੇ ਸਥਾਨ ਉਤੇ ਪੁੱਜੇ ਤਾਂ ਗੁਰਬਚਨ ਸਿੰਹੁ ਦੇ ਬਦਮਾਸ਼ਾ ਨੇ ਸਿੱਖਾਂ ਉਪਰ ਗੋਲੀਆਂ ਚਲਾ ਦਿੱਤੀਆਂ ਇਸ ਗੋਲੀ ਕਾਂਡ ਵਿੱਚ 13 ਸਿੰਘ ਸ਼ਹੀਦ ਹੋ ਗਏ ਤੇ 70 ਤੋਂ ਵੱਧ ਜਖਮੀ ਹੋਏ ਸਰਕਾਰ ਵੱਲੋਂ ਗੁਰਬਚਨੇ ਉਤੇ ਕਾਰਵਾਈ ਤਾਂ ਕੀ ਹੋਣੀ ਸੀ ਸਗੋਂ ਉਸਨੂੰ ਸੁਰੱਖਿਅਤ ਪੰਜਾਬ ਵਿੱਚੋਂ ਬਾਹਰ ਕੱਢਿਆ ਗਿਆ। ਇਸ ਗੋਲੀਕਾਂਡ ਸੰਬੰਧੀ ਗੁਰਬਚਨੇ ਉਤੇ ਕੇਸ ਵੀ ਹਰਿਆਣੇ ਵਿੱਚ ਚਲਾਇਆ ਗਿਆ। ਇਸ ਕੇਸ ਵਿੱਚੋਂ ਗੁਰਬਚਨੇ ਅਤੇ ਉਸਦੇ ਸਾਰੇ ਸਾਥੀਆਂ ਨੂੰ ਬਰੀ ਕਰ ਦਿੱਤਾ ਗਿਆ। ਸਿੱਖਾਂ ਵੱਲੋਂ ਅਦਾਲਤ ਦੇ ਇਸ ਫੈਸਲੇ ਦਾ ਬਹੁਤ ਵਿਰੋਧ ਕੀਤਾ ਗਿਆ। ਅਜਿਹਾ ਹੋਣ ਉਤੇ ਭਾਰਤ ਦੇ ਫਿਰਕੂ ਸ਼ਾਸਕ ਸਿੱਖਾਂ ਨੂੰ ਭੜਕਾਉਣ ਲਈ ਜੋ ਚਾਲ ਖੇਡ ਰਹੇ ਸਨ ਉਸ ਵਿੱਚ ਉਨ੍ਹਾਂ ਨੂੰ ਸਫਲਤਾ ਮਿਲ ਗਈ ਸੀ। ਹੁਣ ਸਿੱਖ ਬਹੁਤ ਜ਼ਿਆਦਾ ਭੜਕ ਚੁੱਕੇ ਸਨ। ਉਸ ਸਮੇਂ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੇ ਸਿੱਖਾ ਦੀ ਅਗਵਾਈ ਕੀਤੀ ਅਤੇ ਆਪਣੇ ਹੱਕ ਲੈਣ ਲਈ ਸਿੱਖਾਂ ਨੂੰ ਪ੍ਰੇਰਿਤ ਕੀਤਾ। ਜੇਕਰ ਸਰਕਾਰ ਚਾਹੁੰਦੀ ਤਾਂ ਗੁਰਬਚਨੇ ਉਤੇ ਬਣਦੀ ਕਾਰਵਾਈ ਕਰਕੇ ਉਸਨੂੰ ਸਜਾ ਦੇ ਸਕਦੀ ਸੀ ਪਰ ਅਜਿਹਾ ਨਹੀਂ ਕੀਤਾ ਗਿਆ ਇੱਥੋਂ ਸਿੱਧ ਹੁੰਦਾ ਹੈ ਕਿ ਇਹ ਸਭ ਕੁਝ ਸਿੱਖਾਂ ਨੂੰ ਭੜਕਾਉਣ ਲਈ ਹੀ ਕੀਤਾ ਜਾ ਰਿਹਾ ਸੀ। ਹੋਇਆ ਵੀ ਇੰਝ ਹੀ। ਗੁਰਬਚਨੇ ਵੱਲੋਂ ਕੀਤਾ ਗਿਆ ਪਾਪ ਸਿੱਖਾਂ ਤੋਂ ਬਰਦਾਸ਼ਤ ਨਾ ਹੋਇਆ ਅਤੇ ਉਸਨੂੰ ਸਿੱਖਾਂ ਵੱਲੋਂ ਮਾਰ ਦਿੱਤਾ ਗਿਆ।







ਧਰਮ ਯੁੱਧ ਮੋਰਚਾ

---

ਸਰਕਾਰ ਸਿੱਖਾਂ ਨੂੰ ਭੜਕਾਉਣ ਦਾ ਹਰ ਸੰਭਵ ਯਤਨ ਕਰ ਰਹੀ ਸੀ। ਸਿੱਖਾਂ ਦੀ ਸੁਣਵਾਈ ਬਿਲਕੁਲ ਹੀ ਬੰਦ ਕਰ ਦਿੱਤੀ ਗਈ ਸੀ। ਕਈ ਥਾਵਾਂ ਉੱਪਰ ਸ਼ਰਾਰਤੀ ਅਨਸਰਾ ਵੱਲੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਨੂੰ ਅੱਗ ਲਗਾਈਆਂ ਗਈਆਂ। ਜਿਨਾਂ ਪਰਿਵਾਰਾਂ ਦੇ ਲੜਕੇ ਆਨੰਦਪੁਰ ਦੇ ਮੋਰਚੇ ਵਿੱਚ ਸ਼ਾਮਿਲ ਸਨ ਜਾ ਕਿਸੇ ਹੋਰ ਤਰੀਕੇ ਨਾਲ ਸਰਕਾਰ ਤੋਂ ਮੰਗਾਂ ਮਨਵਾਉਣ ਲਈ ਸ਼ਾਤੀਪੂਰਨ ਵਿਰੋਧ ਪ੍ਰਦਰਸ਼ਨ ਕਰ ਰਹੇ ਸਨ ਉਨਾਂ ਪਰਿਵਾਰਾਂ ਦੇ ਮੈਂਬਰਾਂ ਉਤੇ ਅਕਹਿ ਜੁਲਮ ਕੀਤੇ ਗਏ ਉਨਾਂ ਦੇ ਲੜਕਿਆ ਦੇ ਫਰਜੀ ਮੁਕਾਬਲੇ ਬਣਾਏ ਗਏ ਤੇ ਧੀਆਂ ਭੈਣਾਂ ਦੀਆਂ ਇੱਜ਼ਤਾ ਲੁੱਟੀਆ ਗਈਆਂ। ਉਨਾਂ ਪਰਿਵਾਰਾਂ ਦੇ ਮਰਦਾ ਉਪਰ ਇੰਨਾ ਜੁਲਮ ਕੀਤਾ ਗਿਆ ਕਿ ਉਹ ਘਰ ਬਾਰ ਛੱਡਣ ਲਈ ਮਜ਼ਬੂਰ ਹੋ ਗਏ। ਉਨ੍ਹਾਂ ਨੇ ਗੁੱਸੇ ਵਿੱਚ ਆ ਕੇ ਹਥਿਆਰਚੁੱਕ ਲਏ। ਸਿੱਖਾਂ ਨੇ ਉਦੋਂ ਹਥਿਆਰ ਇਸ ਲਈ ਚੁੱਕੇ ਸਨ ਕਿਉਂਕਿ ਜਦੋਂ ਉਹ ਆਪਣੇ ਉਤੇ ਹੋ ਰਹੇ ਜੁਲਮ ਦੇ ਵਿਰੁੱਧ ਅਦਾਲਤ ਦਾ ਦਰਵਾਜ਼ਾ ਖਟਖਟਾਉਦੇ ਸਨ ਤਾਂ ਉਨਾਂ ਨੂੰ ਬਿਲਕੁਲ ਵੀ ਇਨਸਾਫ ਨਹੀਂ ਮਿਲਦਾ ਸੀ। ਸਿੱਖਾਂ ਦੀ ਕਿਸੇ ਮਾਮਲੇ ਵਿੱਚ ਵੀ ਠੀਕ ਤਰਾਂ ਸੁਣਵਾਈ ਨਹੀਂ ਹੁੰਦੀ ਸੀ। ਸਬੂਤ ਹੁੰਦੇ ਹੋਏ ਵੀ ਅਪਰਾਧੀ ਬਚ ਜਾਂਦੇ ਸਨ। ਅਜਿਹੀ ਹਾਲਤ ਵਿੱਚ ਕੋਈ ਵੀ ਅਣਖੀ ਕੌਮ ਹਥਿਆਰ ਚੁੱਕਣ ਲਈ ਮਜਬੂਰ ਹੋ ਸਕਦੀ ਹੈ ਤੇ ਸਿੱਖਾਂ ਨੇ ਵੀ ਇੰਝ ਹੀ ਕੀਤਾ। ਜੇਕਰ ਉਸ ਸਮੇਂ ਕੋਈ ਸਿੱਖ ਆਗੂ ਸਿੱਖਾਂ ਨੂੰ ਹਥਿਆਰ ਚੁੱਕਣ ਤੋਂ ਰੋਕਦਾ ਤਾਂ ਇਹ ਉਸ ਸਮੇਂ ਸਿੱਖਾਂ ਵਿਰੁੱਧ ਹੋ ਰਹੀਆਂ ਗਤੀਵਿਧੀਆਂ ਸਾਹਮਣੇ ਬਿਲਕੁਲ ਹੀ ਵਿਅਰਥ ਸੀ। ਕਿਉਂਕਿ ਸਿੱਖਾਂ ਨੂੰ ਜਾਣ ਬੁੱਝ ਕੇ ਸਰਕਾਰ ਇੰਨਾ ਤੰਗ ਕਰ ਰਹੀ ਸੀ ਕਿ ਸਿੱਖਾਂ ਲਈ ਸ਼ਾਤ ਰਹਿਣਾ ਅਸੰਭਵ ਸੀ। ਆਖ਼ਰ ਕਦ ਤੱਕ ਕੋਈ ਕੌਮ ਐਨੀ ਧੱਕੇਸ਼ਾਹੀ ਝੱਲ ਸਕਦੀ ਹੈ। ਹੁਣ ਤਾਂ ਹੱਦ ਹੋ ਚੁੱਕੀ ਸੀ। ਸਮਾਂ ਹੀ ਇਸ ਤਰ੍ਹਾਂ ਦਾ ਆ ਗਿਆ ਸੀ ਕਿ ਹੋਰ ਵਸੀਲਾ ਦਿਖਾਈ ਹੀ ਨਹੀਂ ਸੀ ਦੇ ਰਿਹਾ। ਸਿੱਖਾਂ ਨੂੰ ਇੱਕ ਅਜਿਹੇ ਜਾਲ ਵਿਚ ਫਸਾਇਆ ਗਿਆ ਸੀ ਜਿਸ








ਰਿਹਾ। ਸਿੱਖਾਂ ਨੂੰ ਇੱਕ ਅਜਿਹੇ ਜਾਲ ਵਿਚ ਫਸਾਇਆ ਗਿਆ ਸੀ ਜਿਸ ਵਿੱਚੋਂ ਨਿਕਲਣਾ ਅਸੰਭਵ ਸੀ। 8 ਅਗਸਤ 1982 ਨੂੰ ਅਕਾਲੀ ਦਲ ਵਿੱਚੋਂ ਆਨੰਦਪੁਰ ਸਾਹਿਬ ਦੇ ਮਤੇ ਦੀ ਪ੍ਰਾਪਤੀ ਲਈ ਧਰਮ ਯੁੱਧ ਮੋਰਚਾ ਲਗਾਇਆ ਗਿਆ। ਇਸ ਮੋਰਚੇ ਦੇ ਜਰੀਏ ਸਿੱਖਾਂ ਨੇ ਆਪਣੀਆਂ ਮੰਗਾਂ ਮਨਵਾਉਣ ਲਈ ਗ੍ਰਿਫਤਾਰੀਆਂ ਦੇਣੀਆਂ ਸ਼ੁਰੂ ਕੀਤੀਆਂ। ਉਸ ਸਮੇਂ ਪੂਰੀ ਸਿੱਖ ਕੌਮ ਇੱਕ ਜੁੱਟ ਹੋ ਚੁੱਕੀ ਸੀ। ਧਰਮ ਯੁੱਧ ਮੋਰਚੇ ਦੇ ਸਮੇਂ 2 ਲੱਖ 30 ਹਜ਼ਾਰ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਤੇ 200 ਤੋਂ ਵੱਧ ਸ਼ਹੀਦੀਆਂ ਪਾ ਗਏ। ਭਿੰਡਰਾਵਾਲੇ ਸੰਤਾ ਨੇ ਆਪਣੇ ਪ੍ਰਚਾਰ ਦੁਆਰਾ ਸਿੱਖਾਂ ਵਿੱਚ ਇੱਕ ਨਵਾਂ ਕੌਮੀਜੋਸ਼ ਪੈਦਾ ਕਰ ਦਿੱਤਾ ਸੀ। ਜਦ ਭਾਰਤ ਸਰਕਾਰ ਨੇ ਸਿੱਖਾਂ ਉਤੇ ਹੱਦੋ ਵੱਧ ਅੱਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ ਤਾਂ ਭਿੰਡਰਾਵਾਲੇ ਸੰਤਾਂ ਨੇ ਸਿੱਖਾਂ ਨੂੰ ਆਪਣੇ ਹੱਕਾਂ ਦੀ ਰਾਖੀ ਲਈ ਹਥਿਆਰ ਚੁੱਕਣਲਈ ਕਿਹਾ। ਹਰ ਇਕ ਪਿੰਡ ਵਿੱਚ 3 ਅਮ੍ਰਿਤਧਾਰੀ ਗੱਭਰੂਆਂ ਨੂੰ ਇੱਕ-2 ਬੁਲਟ ਮੋਟਰਸਾਇਕਲ ਅਤੇ ਰਿਵਾਲਵਰ ਰੱਖਣ ਲਈ ਕਿਹਾ ਗਿਆ। ਸਿੱਖਾਂ ਨੂੰ ਆਦੇਸ਼ ਦਿੱਤਾ ਗਿਆ ਕਿ ਜੇਕਰ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਿਅਦਵੀ ਕਰਦਾ ਹੈ ਜਾਂ ਕਿਸੇ ਦੀ ਵੀ ਧੀ ਭੈਣ ਦੀ ਇੱਜ਼ਤ ਲੁੱਟਦਾ ਹੈ। ਤਾਂ ਉਸਨੂੰ ਮਾਰ ਦਿੱਤਾ ਜਾਵੇ ਕਿਉਂਕਿ ਸਰਕਾਰ ਇਨ੍ਹਾਂ ਅਪਰਾਧੀ ਲੋਕਾਂ ਉੱਤੇ ਕੋਈ ਕਾਨੂੰਨੀ ਕਾਰਵਾਈ ਨਹੀਂ ਕਰਦੀ ਸੀ ਇਸ ਲਈ ਸਿੱਖਾਂ ਨੇ ਇਨਾਂ ਨੂੰ ਖੁਦ ਹੀ ਮਾਰਨਾ ਸ਼ੁਰੂ ਕਰ ਦਿੱਤਾ ਸੀ। ਪੰਜਾਬ ਵਿੱਚ ਅਸ਼ਾਂਤੀ ਦਾ ਮਾਹੌਲ ਪੈਦਾ ਹੋ ਗਿਆ ਸੀ। ਜੋ ਲੋਕ ਕਿਸੇਦੀ ਪੱਤ ਲੁੱਟਦੇ ਸਨ ਜਾਂਸਿੱਖ ਧਰਮ ਸੰਬੰਧੀ ਕੋਈ ਗਲਤ ਕਾਰਵਾਹੀ ਕਰਦੇ ਸਨ ਤਾਂ ਉਨ੍ਹਾਂ ਨੂੰ ਮਾਰ ਦਿੱਤਾ ਜਾਂਦਾ ਸੀ। ਭਾਰਤ ਸਰਕਾਰ ਚਾਹੁੰਦੀ ਤਾਂ ਸਿੱਖ ਉੱਪਰ ਜੁਲਮ ਕਰਨ ਵਾਲੇ, ਸਿੱਖ ਧਰਮ ਪ੍ਰਤੀ ਗਲਤ ਕਾਰਵਾਈਆ ਕਰਨ ਵਾਲੇ ਲੋਕਾਂ ਉੱਤੇ ਕਾਨੂੰਨੀ ਕਾਰਵਾਈ ਕਰ ਸਕਦੀ ਸੀ ਪਰ ਅਜਿਹਾ ਨਹੀਂ ਕੀਤਾ ਜਾ ਰਿਹਾ ਸੀ ਉਹ ਤਾਂ ਚਾਹੁੰਦੇ ਸਨ ਕਿ ਸਿੱਖ ਭੜਕ ਜਾਣ ਅਤੇ ਸਿੱਖਾਂ ਨੇ ਜਦ ਹਿੰਸਕ ਕਾਰਵਾਈਆਂ ਸ਼ੁਰੂ ਕੀਤੀਆਂ ਤਾਂ ਸਰਕਾਰ ਨੂੰ ਮੌਕਾ ਮਿਲ ਗਿਆ। ਸਰਕਾਰ ਨੇ ਅਜਿਹੇ ਸਿੱਖਾਂ ਨੂੰ ਅੱਤਵਾਦੀ ਕਰਾਰ ਦੇ ਦਿੱਤਾ ਅਤੇ C.R.P.F ਨੂੰ







5:34 PM BSNL Vodafone E

ਨੇ ਅਜਿਹੇ ਸਿੱਖਾਂ ਨੂੰ ਅੱਤਵਾਦੀ ਕਰਾਰ ਦੇ ਦਿੱਤਾ ਅਤੇ C.R.P.F ਨੂੰ ਪੰਜਾਬ ਵਿੱਚ ਤਾਇਨਾਤ ਕਰ ਦਿੱਤਾ। ਕੁੱਝ ਕੁ ਹਿੰਸਕ ਕਾਰਵਾਈਆਂ ਦਾ ਸਹਾਰਾ ਲੈ ਕੇ ਬਹੁਤ ਸਾਰੇ ਸਿੱਖ ਨੌਜੁਆਨਾ ਦੇ ਜਾਅਲੀ ਇਨਕਾਊਟਰ ਕੀਤੇ ਗਏ। ਭਾਰਤੀ ਫੌਜ ਵੱਲੋਂ ਅਤੇ ਪੁਲਿਸ ਕਰਮਚਾਰੀਆਂ ਵੱਲੋਂ ਜੁਝਾਰੂ ਪਰਿਵਾਰਾਂ ਦੀਆਂ ਲੜਕੀਆਂ ਦੀਆਂ ਇੱਜ਼ਤਾਂ ਲੁੱਟੀਆਂ ਗਈਆਂ। ਇਸ ਨਾਲ ਸਿੱਖ ਭਾਰਤ ਸਰਕਾਰ ਤੋਂ ਨਰਾਜ਼ ਹੋ ਗਏ ਤੇ ਉਨ੍ਹਾਂ ਨੇ ਹੋਰ ਵੀ ਹਿੰਸਕ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ ਇਹ ਕਾਰਵਾਈਆਂ ਉਹਨਾਂ ਵਿਰੁੱਧ ਕੀਤੀਆਂ ਗਈਆਂ ਸਨ ਜੋ ਅਪਰਾਧੀ ਸਨ ਤੇ ਸਰਕਾਰ ਜਿਨ੍ਹਾਂ ਲੋਕਾਂ ਉੱਤੇ ਕੋਈ ਕਾਨੂੰਨੀ ਕਾਰਵਾਈ ਨਹੀਂ ਕਰਦੀ ਸੀ। ਅਜਿਹੇ ਲੋਕਾਂ ਨੂੰ ਕਈ ਥਾਵਾਂ ਉੱਤੇ ਸਿੱਖਾਂ ਨੇ ਆਪ ਹੀ ਮਾਰ ਦਿੱਤਾ ਸੀ।

ਸਿੱਖਾਂ ਉੱਤੇ ਜੁਲਮ ਅਤੇ ਅਨੰਦਪੁਰ ਦੇ ਮਤੇ ਦਾ ਕਮਜੋਰ ਹੋਣਾ

---

ਭਾਰਤ ਸਰਕਾਰ ਦੇ ਫਿਰਕੂ ਲੀਡਰਾਂ ਨੂੰ ਹੁਣ ਸਿੱਖਾਂ ਨੂੰ ਬਦਨਾਮ ਕਰਨ ਦਾ ਮੌਕਾ ਮਿਲ ਗਿਆ ਸੀ। ਭਾਰਤ ਸਰਕਾਰ ਵੱਲੋਂ ਸਿੱਖਾਂ ਨੂੰ ਕੁਝ ਹਿੰਸਕ ਕਾਰਵਾਈਆਂ ਦਾ ਸਹਾਰਾ ਲੈ ਕੇ ਪੂਰੀ ਦੁਨੀਆਂ ਵਿਚ ਅੱਤਵਾਦੀ ਘੋਸ਼ਿਤ ਕਰ ਦਿੱਤਾ ਗਿਆ ਅਤੇ ਸਿੱਖਾਂ ਉੱਤੇ ਜੁਲਮ ਢਾਹੁਣੇ ਸ਼ੁਰੂ ਕੀਤੇ ਗਏ। ਪੁਲਿਸ ਵੱਲੋਂ ਸਿੱਖ ਨੌਜੁਆਨਾਂ ਉੱਪਰ ਤਸ਼ਦੱਦ ਕੀਤਾ ਜਾਂਦਾ ਸੀ। ਜੇਲਾਂ ਵਿਚ ਉਨ੍ਹਾਂ ਦੇ ਚੰਡੇ ਪਾੜੇ ਜਾਂਦੇ ਸਨ, ਜ਼ਖ਼ਮਾਂ ਉੱਤੇ ਲੂਣ ਲਗਾਇਆ ਜਾਂਦਾ ਸੀ, ਨਾਜ਼ੁਕ ਅੰਗਾਂ ਨੂੰ ਕਰੰਟ ਲਗਾਇਆ ਜਾਂਦਾ ਸੀ ਨਹੁੰ ਜਮੂਰ ਨਾਲ ਖਿੱਚ ਦਿੱਤੇ ਜਾਂਦੇ ਸਨ। ਸਿੱਖਾਂ ਤੋਂ ਧੱਕੇ ਨਾਲ ਅੱਤਵਾਦੀ ਹੋਣ ਦਾ ਤੇ ਭਾਰਤ ਸਰਕਾਰ ਦੇ ਖਿਲਾਫ਼ ਯੁੱਧ ਛੇੜਨ ਦਾ ਬਿਆਨ ਲੈਣ ਦੇ ਲਈ ਉਨ੍ਹਾਂ ਦੀਆਂ ਧੀਆਂ ਭੈਣਾਂ ਦੇ ਸਾਰਿਆਂ ਸਾਹਮਣੇ ਕੱਪੜੇ ਉਤਾਰ ਕੇ ਬਲਾਤਕਾਰ ਕਰਨ ਦੀ ਧਮਕੀ ਦਿੱਤੀ ਜਾਂਦੀ ਸੀ ਤੇ ਜਦ ਆਪਣੀ ਇਜ਼ੱਤ ਦੀ ਰਾਖੀ ਲਈ ਬਾਪ ਅਤੇ ਪੁੱਤ ਵੱਲੋਂ ਅੱਤਵਾਦੀ ਹੋਣਾ ਮੰਨ ਲਿਆ ਜਾਂਦਾ ਸੀ ਤਾਂ ਉਨ੍ਹਾਂ ਦਾ ਬਿਆਨ ਲੈ ਕੇ








5:34 PM BSNL Vodafone E

ਲਈ ਬਾਪ ਅਤੇ ਪੁੱਤ ਵੱਲੋਂ ਅੱਤਵਾਦੀ ਹੋਣਾ ਮੰਨ ਲਿਆ ਜਾਂਦਾ ਸੀ ਤਾਂ ਉਨ੍ਹਾਂ ਦਾ ਬਿਆਨ ਲੈ ਕੇ ਉਨ੍ਹਾਂ ਦਾ ਇਨਕਾਊਂਟਰ ਕਰ ਦਿੱਤਾ ਜਾਂਦਾ ਸੀ। ਬਹੁਤ ਸਾਰੇ ਪੁਲਿਸ ਵਾਲੇ ਵੱਡੇ ਰੈਂਕ ਲੈਣ ਦੇ ਲਈ ਹੱਦ ਤੋਂ ਵੱਧ ਫਰਜੀ ਮੁਕਾਬਲੇ ਬਣਾਉਣ ਲੱਗ ਗਏ ਸਨ। ਸਿੱਖਾਂ ਦੇ ਘਰਾਂ ਵਿਚ ਵੜ ਕੇ 10-10 ਪੁਲਿਸ ਵਾਲਿਆਂ ਵੱਲੋਂ ਉਨ੍ਹਾ ਦੀਆਂ ਲੜਕੀਆਂ ਦੀ ਪੱਤ ਲੁੱਟੀ ਜਾਂਦੀ ਸੀ। ਪੁਲਿਸ ਵੱਲੋਂ ਸਿੱਖਾਂ ਦਾ ਸ਼ਿਕਾਰ ਖੇਡਿਆ ਜਾ ਰਿਹਾ ਸੀ। ਇਨ੍ਹਾਂ ਅਫ਼ਸਰਾਂ ਵਿਰੁੱਧ ਕੋਈ ਕਾਨੂੰਨੀ ਕਾਰਵਾਈ ਨਹੀਂ ਹੁੰਦੀ ਸੀ ਕਿਉਂਕਿ ਜਿਨ੍ਹਾਂ ਨੇ ਕਾਨੂੰਨੀ ਕਾਰਵਾਈ ਕਰਨੀ ਸੀ ਉਹ ਤਾਂ ਇਹ ਸਭ ਕਰਵਾ ਰਹੇ ਸਨ। ਸਰਕਾਰ ਵੱਲੋਂ ਸਿੱਖਾਂ ਉਪਰ ਇਨ੍ਹਾਂ ਜੁਲਮ ਕਰਵਾਇਆ ਗਿਆ ਕਿ ਮੈਂ ਜੋ ਪਿੱਛੇ ਬਿਆਨ ਕੀਤਾ ਹੈ ਇਹ ਉਸ ਜੁਲਮ ਦਾ ਸਿਰਫ਼ 30 ਕੁ ਪ੍ਰਤੀਸ਼ਤ ਹੀ ਹੈ। ਵਿਸ਼ੇ ਦੀ ਨਾਜੁਕਤਾ ਨੂੰ ਦੇਖਦੇ ਹੋਏ ਸਭ ਕੁੱਝ ਸਿੱਧਾ ਬਿਆਨ ਨਹੀਂ ਕੀਤਾ ਜਾ ਸਕਦਾ। ਬਹੁਤ ਸਾਰੇ ਨੌਜੁਆਨਾਂ ਨੇ ਤੰਗ ਆ ਕੇ ਹਥਿਆਰ ਚੁੱਕ ਲਏ ਸਨ ਤੇ ਆਪਣੇ ਵਿਰੋਧੀਆਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਸੀ। ਕਈ ਸਿੱਖ ਪਰਿਵਾਰ ਉਜਾੜ ਦਿੱਤੇ ਗਏ ਸਨ। ਸਰਕਾਰ ਵੱਲੋਂ ਬਹੁਤ ਪਰਿਵਾਰਾਂ ਦੀਆਂ ਜਮੀਨਾਂ ਜ਼ਬਤ ਕਰ ਲਈਆਂ ਗਈਆਂ।

ਹਰਿਆਣੇ ਵਿਚ ਸਿੱਖਾਂ ਉੱਤੇ ਬਹੁਤ ਕਹਿਰ ਢਾਹਿਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਸਾੜੇ ਗਏ। ਗੁਰਦੁਆਰਿਆਂ ਨੂੰ ਬਹੁਤ ਨੁਕਸਾਨ ਪਹੁੰਚਾਇਆ ਗਿਆ, ਟਰੱਕ ਸਾੜ ਦਿੱਤੇ ਗਏ, ਲੜਕੀਆਂ ਦੀ ਪੱਤ ਲੁੱਟੀ ਗਈ। ਨੌਜੁਆਨਾਂ ਨੂੰ ਸ਼ਹੀਦ ਕੀਤਾ ਗਿਆ। ਸਿੱਖ ਪਰਿਵਾਰਾਂ ਉਪਰ ਬਹੁਤ ਤਸ਼ੱਦਦ ਕੀਤਾ ਗਿਆ। ਪਰ ਕਿਸੇ ਵੀ ਅਪਰਾਧੀ ਉੱਤੇ ਕਨੂੰਨੀ ਕਾਰਵਾਈ ਨਹੀਂ ਹੋਈ। ਇਹ ਸਭ ਦੇਖ ਸਿੱਖ ਕੌਮ ਭੜਕ ਉੱਠੀ। ਭਿੰਡਰਾਵਾਲੇ ਸੰਤਾਂ ਨੇ ਕਿਹਾ ਭਜਨ ਲਾਲ (ਉਸ ਸਮੇਂ ਦਾ ਹਰਿਆਣੇ ਦਾ ਮੁੱਖ ਮੰਤਰੀ) ਤੂੰ ਭਾਵੇਂ ਸਮੰਦਰ ਵਿਚ ਘਰ ਪਾ ਲੈਵੀਂ ਤੈਨੂੰ ਇਕ ਵਾਰੀ ਮਿਲਾਂਗੇ ਜ਼ਰੂਰ ਅਸੀ ਤੁਹਾਡੀਆਂ 30-30 ਹਜ਼ਾਰ ਛੁਡਵਾ ਕੇ ਲਿਆਉਂਦੇ ਰਹੇ ਤੇ ਤੁਸੀਂ ਸਾਡੀਆਂ ਦੀ ਇਜ਼ੱਤ ਨੂੰ ਹੱਥ ਪਾਇਆ। ਇਸ ਤਰ੍ਹਾਂ ਦੇ ਬਿਆਨਾਂ ਤੋਂ ਪਤਾ ਚੱਲਦਾ ਹੈ ਕਿ ਮਾਹੌਲ ਕਿੰਨਾ ਗਰਮਾ ਗਿਆ ਸੀ। ਇਹ ਹੁਣ ਇਕ ਧਰਮ ਯੁੱਧ ਬਣ ਚੁੱਕਿਆ ਸੀ ਕਿਉਂਕਿ ਜੁਲਮ ਸਿਰਫ਼ ਸਿੱਖਾਂ ਉੱਤੇ ਹੀ ਹੋ ਰਹੇ ਸਨ। ਹੁਣ ਸਿੱਖਾਂ ਨੇ ਪੂਰਨ ਰੂਪ ਵਿਚ ਵੱਖਰਾ ਦੇਸ਼ ਬਣਾਉਣ ਦੀ ਮੰਗ ਸ਼ੁਰੂ ਕਰ ਦਿੱਤੀ ਸੀ। ਕੱਟੜਵਾਦੀ ਸਰਕਾਰੀ ਅਨਸਰਾਂ

    

ਬਣਾਉਣ ਦੀ ਮੰਗ ਸ਼ੁਰੂ ਕਰ ਦਿੱਤੀ ਸੀ। ਕੱਟੜਵਾਦੀ ਸਰਕਾਰੀ ਅਨਸਰਾਂ ਵੱਲੋਂ ਸਿੱਖ ਖਿਲਾਫ਼ ਜੋ ਸਾਜਿਸ਼ ਰਚੀ ਗਈ ਸੀ ਇਹ ਉਸਦਾ ਅੰਤਿਮ ਪੜਾਅ ਸੀ। ਉਹ ਆਪਣੇ ਮਕਸਦ ਵਿਚ ਪੂਰੀ ਤਰ੍ਹਾਂ ਕਾਮਯਾਬ ਹੋ ਚੁੱਕੇ ਸਨ। ਦੂਜੇ ਪਾਸੇ ਆਨੰਦਪੁਰ ਦਾ ਮਤਾ ਵੀ ਕਮਜ਼ੋਰ ਪੈ ਗਿਆ ਸੀ ਪੰਜਾਬ ਦੇ ਸਿਆਸਤਦਾਨਾਂ ਨੂੰ ਕੌਮ ਦੀ ਸੇਵਾ ਕਰਨ ਨਾਲੋਂ ਆਪਣੇ ਲੋਕਾਂ ਦੇ ਹਿੱਤਾਂ ਲਈ ਸੰਘਰਸ਼ ਕਰਨ ਨਾਲੋਂ ਆਪਣਾ ਰਾਜਨੀਤਿਕ ਸੰਸਾਰ ਜ਼ਿਆਦਾ ਚੰਗਾ ਲੱਗ ਰਿਹਾ ਸੀ। ਉਹ ਭਾਰਤ ਸਰਕਾਰ ਨਾਲ ਟੱਕਰ ਲੈ ਕੇ ਆਪਣੀਆਂ ਕੁਰਸੀਆਂ ਨੂੰ ਖ਼ਤਰੇ ਵਿਚ ਪਾਉਣਾ ਨਹੀਂ ਚਾਹੁੰਦੇ ਸਨ। ਉਨਾਂ ਤੋਂ ਆਪਣਾ ਸਿਆਸਤ ਦਾ ਮਹਿਲ ਢਹਿ ਢੇਰੀ ਹੁੰਦਾ ਬਰਦਾਸ਼ਤ ਨਹੀਂ ਹੋ ਰਿਹਾ ਸੀ। ਉਨ੍ਹਾਂ ਨੇ ਆਨੰਦਪੁਰ ਦੇ ਮਤੇ ਸਬੰਧੀ ਸਖ਼ਤ ਕਦਮ ਤਾਂ ਕੀ ਚੁੱਕਣੇ ਸਨ, ਸਗੋਂ ਰਾਜਨੀਤਿਕ ਰੋਟੀਆਂ ਖਾਣ ਲਈ ਮਤੇ ਦੀਆਂ ਮੰਗਾਂ ਨੂੰ ਸਮੇਂ ਸਮੇਂ ਉੱਤੇ ਘਟਾਇਆ ਜਾਣਾ ਸ਼ੁਰੂ ਕਰ ਦਿੱਤਾ ਗਿਆ ਸੀ, ਜੋ ਮੰਗਾਂ ਸ਼ੁਰੂਆਤ ਸਮੇਂ 45 ਸਨ ਉਹ 1984 ਤੱਕ ਸਿਰਫ਼ 9 ਹੀ ਰਹਿ ਗਈਆਂ ਸਨ। ਇਸ ਤਰ੍ਹਾਂ ਆਨੰਦਪੁਰ ਦਾ ਮਤਾ ਬਹੁਤ ਹੀ ਕਮਜ਼ੋਰ ਪੈ ਗਿਆ ਸੀ। ਹੁਣ ਸਿੱਖ ਪੂਰੀ ਤਰ੍ਹਾਂ ਤੰਗ ਆ ਚੁੱਕੇ ਸਨ। ਸਿੱਖਾਂ ਦੀਆਂ ਹਿੰਸਕ ਕਾਰਵਾਈਆਂ ਦਾ ਸਹਾਰਾ ਲੈ ਕੇ ਉਨ੍ਹਾਂ ਨੂੰ ਪੂਰੇ ਸੰਸਾਰ ਭਰ ਵਿਚ ਸਰਕਾਰ ਦੁਆਰਾ ਅੱਤਵਾਦੀ ਕਹਿ ਕੇ ਬਦਨਾਮ ਕੀਤਾ ਜਾਣ ਲੱਗ ਪਿਆ ਸੀ। ਸਿੱਖਾਂ ਵੱਲੋਂ ਖਾਲਿਸਤਾਨ ਦੀ ਮੰਗ ਕਰਨ ਤੇ ਭਾਰਤ ਸਰਕਾਰ ਵੱਲੋਂ ਸਿੱਖਾਂ ਨੂੰ ਭਾਰਤ ਦੀ ਅਖੰਡਤਾ ਲਈ ਖ਼ਤਰਾ ਘੋਸ਼ਿਤ ਕਰਕੇ ਸਿੱਖਾਂ ਉੱਪਰ ਸਿੱਧਾ ਹਲਾ ਕਰਨ ਦਾ ਅਵਸਰ ਪ੍ਰਾਪਤ ਹੋ ਗਿਆ ਸੀ।

---










5:35 PM BSNL Vodafone E

ਸਿੱਖ ਕੌਮ ਨਾਲ ਈਰਖਾ ਰੱਖਣੇ ਵਾਲੇ ਭਾਰਤ ਦੇ ਫਿਰਕੂ ਸਿਆਸਤਦਾਨਾਂ ਵੱਲੋਂ ਸਿੱਖਾਂ ਦਾ ਮਾਣ ਮਿੱਟੀ ਵਿਚ ਮਿਲਾਉਣ ਲਈ ਜੋ ਸਾਜਿਸ਼ ਰਚੀ ਗਈ ਸੀ ਉਸ ਨੇ 1984 ਤੱਕ ਆਪਣਾ ਰੰਗ ਦਿਖਾ ਦਿੱਤਾ ਸੀ। ਸਿੱਖਾਂ ਨੂੰ ਭੜਕਾਉਣ ਲਈ ਜੋ ਕੰਮ ਕੀਤੇ ਗਏ ਉਨ੍ਹਾ ਦਾ ਵੇਰਵਾ ਇਸ ਤਰ੍ਹਾਂ ਹੈ।

1. ਸਿੱਖਾਂ ਨੂੰ ਉਨ੍ਹਾਂ ਦੇ ਅਧਿਕਾਰਾਂ ਤੋਂ ਵਾਂਝੇ ਰੱਖਿਆ ਗਿਆ।
2. ਸਿੱਖਾਂ ਨੇ ਜਦ ਅਧਿਕਾਰਾਂ ਦੀ ਮੰਗ ਕੀਤੀ ਤਾਂ ਉਨ੍ਹਾਂ ਦੀ ਮੰਗ ਠੁਕਰਾਈ ਗਈ।
3. ਸਿੱਖਾਂ ਵੱਲੋਂ ਅਧਿਕਾਰਾਂ ਤੀ ਪ੍ਰਾਪਤੀ ਲਈ ਜੋ ਆਨੰਦਪੁਰ ਸਾਹਿਬ ਦਾ ਮਰਚਾ ਲਗਾਇਆ ਗਿਆ ਸੀ ਉਸ ਮੋਰਚੇ ਵਿਚ ਸ਼ਾਮਿਲ ਸਿੱਖਾਂ ਨੂੰ ਗ੍ਰਿਫਤਾਰ ਕੀਤਾ ਗਿਆ ਅਤੇ ਉਨ੍ਹਾਂ ਉੱਤੇ ਜੇਲ੍ਹਾਂ ਵਿਚ ਬਹੁਤ ਤਸ਼ੱਦਦ ਕੀਤਾ ਗਿਆ।
4. ਸਿੱਖਾਂ ਦੇ ਅਧਿਕਾਰਾਂ ਲਈ ਸ਼ਾਤੀਪੂਰਨ ਸੰਘਰਸ਼ ਕਰ ਰਹੇ ਨੌਜੁਆਨਾਂ ਦੇ ਪਰਿਵਾਰਾਂ ਨੂੰ ਬਹੁਤ ਤੰਗ ਕੀਤਾ ਗਿਆ।
5. ਸਿੱਖਾਂ ਵੱਲੋਂ ਕਿਸੇ ਉੱਪਰ ਕੇਸ ਦਰਜ ਕਰਨ ਉੱਤੇ ਸਿੱਖਾਂ ਨੂੰ ਇਨਸਾਫ਼ ਨਹੀਂ ਮਿਲਦਾ ਸੀ।
6. ਸਿੱਖਾਂ ਵਿਰੋਧੀ ਅਨਸਰਾਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਸਾੜੇ ਗਏ, ਗੁਰਦੁਆਰਿਆਂ ਨੂੰ ਨੁਕਸਾਨ ਪਹੁੰਚਾਇਆ ਗਿਆ।
7. ਸਿੱਖ ਧਰਮ ਪ੍ਰਤੀ ਘਟੀਆ ਪ੍ਰਚਾਰ ਕਰਨ ਵਾਲੇ ਲੋਕਾਂ ਦੀ ਸਹਾਇਤਾ ਕੀਤੀ ਗਈ।
8. ਸਿੱਖ ਲੜਕੀਆਂ ਨਾਲ ਥਾਂ-ਥਾਂ ਉੱਤੇ ਬਲਾਤਕਾਰ ਕੀਤੇ ਗਏ ਪਰ ਕਿਸੇ ਦੋਸ਼ੀ ਉੱਤੇ ਕੋਈ ਕਾਨੂੰਨੀ ਕਾਰਵਾਈ ਨਹੀਂ ਹੋਈ।
9. ਨਿਰੰਕਾਰੀ ਗੁਰਬਚਨੇ ਦਾ ਸ਼ਾਂਤੀ ਪੂਰਨ ਵਿਰੋਧ ਕਰ ਰਹੇ ਸਿੱਖਾਂ ਵਿਚੋਂ 13 ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਤੇ ਬਹੁਤ ਜ਼ਖਮੀ ਹੋਏ ਪਰ ਕਿਸੇ ਦੋਸ਼ੀ ਉੱਤੇ ਕਾਨੂੰਨੀ ਕਾਰਵਾਈ ਨਹੀਂ ਹੋਈ।
10. ਸਿੱਖ ਨੌਜੁਆਨਾਂ ਦੇ ਜਾਅਲੀ ਇੰਨਕਾਂਉਟਰ ਕੀਤੇ ਗਏ ਇਹ ਉਹ ਸਿੱਖ ਨੌਜੁਆਨ ਸਨ ਜੋ ਆਨੰਦਪੁਰ ਦੇ ਮਤੇ ਲਈ ਸਰਕਾਰ ਦਾ








ਸਿੱਖ ਨੌਜੁਆਨ ਸਨ ਜੋ ਆਨੰਦਪੁਰ ਦੇ ਮਤੇ ਲਈ ਸਰਕਾਰ ਦਾ ਸ਼ਾਤੀਪੂਰਨ ਵਿਰੋਧ ਕਰ ਰਹੇ ਸਨ ਤੇ ਲੋਕਾਂ ਨੂੰ ਵੀ ਆਪਣੇ ਹੱਕਾਂ ਲਈ ਜਾਗਰੂਕ ਕਰ ਰਹੇ ਸਨ ਤੇ ਬਹੁਤ ਨੌਜੁਆਨ ਅਜਿਹੇ ਸਨ ਜਿਨ੍ਹਾਂ ਦੇ ਇਸ ਮਾਮਲੇ ਨਾਲ ਕੋਈ ਲੈਣਾ ਦੇਣਾ ਵੀ ਨਹੀਂ ਸੀ।

11. ਕੁੱਝ ਕੁ ਹਿੰਸਕ ਕਾਰਵਾਈਆਂ ਹੋਣ ਉੱਤੇ ਸਿੱਖਾਂ ਨੂੰ ਅੱਤਵਾਦੀ ਘੋਸ਼ਿਤ ਕਰ ਦਿੱਤਾ ਗਿਆ ਤੇ ਉਨ੍ਹਾਂ ਨੂੰ ਭਾਰਤ ਦੀ ਅਖੰਡਤਾ ਲਈ ਖ਼ਤਰਾ ਕਰਾਰ ਦੇ ਦਿੱਤਾ ਗਿਆ।

12. ਸਿੱਖਾਂ ਨੂੰ ਜਿਨ੍ਹਾਂ ਸਿੱਖ ਲੀਡਰਾਂ ਉੱਤੇ ਵਿਸ਼ਵਾਸ਼ ਸੀ ਕਿ ਉਹ ਸਿੱਖਾਂ ਲਈ ਕੁਝ ਕਰ ਸਕਦੇ ਹਨ। ਉਹਨਾਂ ਲਈ ਆਪਣੀ ਕੌਮ ਨਾਲੋਂ ਵੱਧ ਪਿਆਰੀ ਕੁਰਸੀ ਸੀ ਉਨ੍ਹਾਂ ਦਾ ਜੋ ਫਰਜ਼ ਬਣਦਾ ਸੀ ਉਸ ਬਾਰੇ ਆਨੰਦਪੁਰ ਦੇ ਮਤੇ ਦੀਆਂ ਮੰਗਾਂ ਦਾ 45 ਤੋਂ 9 ਰਹਿ ਜਾਣ ਨਾਲ ਪਤਾ ਚੱਲਦਾ ਸੀ ਕਿ ਉਹ ਆਪਣਾ ਫਰਜ਼ ਚੰਗੀ ਤਰ੍ਹਾਂ ਨਹੀਂ ਨਿਭਾਅ ਰਹੇ ਸਨ। ਉਨ੍ਹਾਂ ਉੱਪਰ ਵੀ ਭਾਰਤ ਸਰਕਾਰ ਦਾ ਡੰਡਾ ਲਟਕ ਰਿਹਾ ਸੀ।

ਭਾਰਤ ਸਰਕਾਰ ਦੇ ਦੇ ਇਸ ਵਤੀਰੇ ਕਾਰਨ ਹਮੇਸ਼ਾ ਆਪਣੇ ਅਤੇ ਦੂਸਰਿਆਂ ਦੇ ਹੱਕਾਂ ਲਈ ਲੜਨ ਵਾਲੀ ਸਿੱਖ ਕੌਮ ਭੜਕ ਉੱਠੀ। ਨੌਜੁਆਨਾਂ ਨੇ ਹਥਿਆਰ ਚੁੱਕ ਲਏ ਸਨ ਕਿਉਂਕਿ ਉਨ੍ਹਾਂ ਨੂੰ ਹੋਰ ਕੋਈ ਰਸਤਾ ਨਜ਼ਰ ਹੀ ਨਹੀਂ ਆ ਰਿਹਾ ਸੀ। ਕੋਈ ਹੋਰ ਰਸਤਾ ਨਜ਼ਰ ਵੀ ਕੀ ਆਉਣਾ ਕਿਉਂਕਿ ਹੋਰ ਕੋਈ ਰਸਤਾ ਉਨ੍ਹਾਂ ਲਈ ਛੱਡਿਆ ਹੀ ਨਹੀਂ ਗਿਆ ਸੀ। ਸਿੱਖਾਂ ਨੇ ਆਪਣੇ ਲਈ ਵੱਖਰੇ ਦੇਸ਼ ਦੀ ਮੰਗ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਭਾਰਤ ਸਰਕਾਰ ਦੇ ਫਿਰਕੂ ਅਨਸਰਾਂ ਦੀ ਸਾਜਿਸ਼ ਕਾਮਯਾਬ ਹੋ ਗਈ ਤੇ ਸਿੱਖਾਂ ਨੂੰ ਅੱਤਵਾਦੀ ਘੋਸ਼ਿਤ ਕਰਕੇ ਪੂਰੇ ਵਿਸ਼ਵ ਵਿਚ ਬਦਨਾਮ ਕੀਤਾ ਗਿਆ। ਇਸ ਤਰ੍ਹਾਂ ਸਿੱਖ ਇਕ ਚੱਕਰਵਿਉਂਤ ਵਿਚ ਫਸ ਗਏ ਸਨ, ਜਿਸ ਵਿਚੋਂ ਨਿਕਲਣਾ ਅਸੰਭਵ ਸੀ। ਇਨ੍ਹਾਂ ਜੁਲਮ ਹੋਣ ਉੱਤੇ ਕੋਈ ਵੀ ਹਥਿਆਰ ਚੁੱਕ ਸਕਦਾ ਹੈ। ਸਿੱਖ ਕੌਮ ਜਿਸਨੂੰ ਦੁਨੀਆਂ ਉੱਤੇ ਸਭ ਕੌਮਾਂ ਨਾਲੋਂ ਵੱਧ ਕੁਰਬਾਨੀਆਂ ਕਰਨ ਵਾਲੀ ਕੌਮ ਦਾ ਖਿਤਾਬ ਪ੍ਰਾਪਤ ਹੈ ਉਹ ਚੁੱਪ ਕਰਕੇ ਕਿਵੇਂ ਬੈਠ ਸਕਦੀ ਸੀ। ਜਿਹਨਾਂ ਲੋਕਾਂ ਨੂੰ ਉਨਾਂ ਨੇ 900 ਸਾਲ








ਚੁੱਪ ਕਰਕੇ ਕਿਵੇਂ ਬੈਠ ਸਕਦੀ ਸੀ। ਜਿਹਨਾਂ ਲੋਕਾਂ ਨੂੰ ਉਨ੍ਹਾਂ ਨੇ 900 ਸਾਲ ਦੀ ਗੁਲਾਮੀ ਤੋਂ ਆਜ਼ਾਦ ਕਰਵਾਇਆ ਸੀ ਸਿੱਖ ਉਨ੍ਹਾਂ ਲੋਕਾਂ ਦੇ ਅੱਤਿਆਚਾਰ ਕਿਵੇਂ ਬਰਦਾਸ਼ਤ ਕਰ ਸਕਦੇ ਸਨ। ਹੁਣ ਦਾ ਆਖ਼ਿਰ ਵਿਚ ਅਸੀਂ ਇਹ ਹੀ ਕਹਿ ਸਕਦੇ ਹਾਂ ਕਿ ਉਸ ਸਮੇਂ ਹਥਿਆਰ ਚੁੱਕਣਾ ਸਿੱਖਾਂ ਦੀ ਮਜ਼ਬੂਰੀ ਬਣ ਗਈ ਸੀ।

ਸਾਕਾ ਨੀਲਾ ਤਾਰਾ - ਸਿੱਖਾਂ ਨੂੰ ਨੀਵਾਂ ਦਿਖਾਉਣ ਦਾ ਇੱਕ ਕੋਝਾ ਯਤਨ

29 ਮਈ 1984 ਨੂੰ ਭਾਰਤ ਸਰਕਾਰ ਨੇ ਪੰਜਾਬ ਵਿਚ ਕਈ ਲੱਖ ਦੀ ਗਿਣਤੀ ਵਿਚ ਫੌਜ਼ ਤੈਨਾਤ ਕਰ ਦਿੱਤੀ। ਹੁਣ ਸਰਕਾਰ ਸਿੱਖਾਂ ਉੱਪਰ ਸਿੱਧਾ ਹਮਲਾ ਕਰਨ ਲਈ ਤਿਆਰ ਸੀ। ਸਿੱਖਾਂ ਨੂੰ ਭੜਕਾਉਣ ਤੋਂ ਬਾਅਦ ਸਿੱਖਾਂ ਨੂੰ ਅੱਤਵਾਦੀ ਕਰਾਰ ਦੇ ਕੇ ਪੂਰੀ ਦੁਨੀਆਂ ਵਿਚ ਬਦਨਾਮ ਕਰ ਦਿੱਤਾ ਗਿਆ ਸੀ। ਸਿੱਖਾਂ ਨੇ ਜਦ ਤੰਗ ਆ ਕੇ ਆਪਣੇ ਲਈ ਵੱਖਰੇ ਦੇਸ਼ ਦੀ ਮੰਗ ਕੀਤੀ ਤਾਂ ਉਨ੍ਹਾਂ ਨੂੰ ਦੇਸ਼ ਦੀ ਅਖੰਡਤਾ ਲਈ ਖ਼ਤਰਾ ਘੋਸ਼ਿਤ ਕਰਕੇ ਉਨ੍ਹਾਂ ਉੱਤੇ ਫੌਜੀ ਕਾਰਵਾਈ ਕੀਤੀ ਗਈ। ਸਿੱਖਾਂ ਦਾ ਮਾਣ ਪੂਰੀ ਦੁਨੀਆਂ ਉੱਤੇ ਮਿੱਟੀ ਵਿਚ ਮਿਲਾਉਣ ਲਈ ਸਿੱਖਾਂ ਦੇ ਮੁੱਖ ਤੀਰਥ ਸਥਾਨ ਹਰਿਮੰਦਰ ਸਾਹਿਬ ਨੂੰ ਨਿਸ਼ਾਨਾ ਬਣਾਇਆ ਗਿਆ। ਭਾਰਤ ਸਰਕਾਰ ਵੱਲੋਂ ਇਹ ਕਿਹਾ ਗਿਆ ਕਿ ਫੌਜ਼ ਭਿੰਡਰਾਵਾਲੇ ਸੰਤਾਂ ਨੂੰ ਗ੍ਰਿਫ਼ਤਾਰ ਕਰਨ ਗਈ ਸੀ ਪਰ ਜੇਕਰ ਇਸ ਤਰਕ ਦੇ ਆਧਾਰ ਉੱਤੇ ਸੋਚਿਆ ਜਾਵੇ ਤਾਂ ਕੀ ਤੁਸੀਂ ਇਹ ਮੰਨਣ ਲਈ ਤਿਆਰ ਹੋ ਕਿ ਇਕ ਵਿਅਕਤੀ ਨੂੰ ਗ੍ਰਿਫ਼ਤਾਰ ਕਰਨ ਲਈ ਹਰਿਮੰਦਰ ਸਾਹਿਬ ਦੇ ਚਾਰੇ ਪਾਸੇ ਭਾਰੀ ਗਿਣਤੀ ਵਿਚ ਹਥਿਆਰਬੰਦ ਫੌਜ਼ ਤੈਨਾਤ ਕਰਨ ਦੀ ਜ਼ਰੂਰਤ ਸੀ ਕੀ ਮੋਰਚਾਬੰਦੀ ਕੀਤੀ ਜਾਣੀ ਜ਼ਰੂਰੀ ਸੀ ਕਿ ਤੋਪ ਅਤੇ ਟੈਕਾਂ ਦੀ ਵਰਤੋਂ ਕੀਤੀ ਜਾਣੀ ਜ਼ਰੂਰੀ ਸੀ ਇਸਦਾ ਉੱਤਰ ਹੈ-ਨਹੀਂ। ਜੇਕਰ ਸਰਕਾਰ ਵੱਲੋਂ ਭਿੰਡਰਾਵਾਲੇ ਸੰਤਾਂ ਨੂੰ ਗ੍ਰਿਫ਼ਤਾਰੀ ਦੇਣ ਦੇ ਲਈ ਕਿਹਾ ਜਾਂਦਾ ਤਾਂ ਉਹ ਖ਼ੁਦ ਗ੍ਰਿਫ਼ਤਾਰੀ ਦੇ ਦਿੰਦੇ। ਭਿੰਡਰਾਵਾਲੇ ਸੰਤਾਂ ਵੱਲੋਂ ਸਿੱਖਾਂ ਦੀਆਂ ਮੰਗਾਂ ਮਨਵਾਉਣ ਲਈ ਸਰਕਾਰ ਵਿਰੁੱਧ ਸਿੱਖਾਂ ਨੂੰ ਜਿਸ ਤਰਾਂ ਇਕਜੁੱਟ ਕੀਤਾ ਗਿਆ ਸੀ ਉਸ ਸੰਘਰਸ਼








ਮਨਵਾਉਣ ਲਈ ਸਰਕਾਰ ਵਿਰੁੱਧ ਸਿੱਖਾਂ ਨੂੰ ਜਿਸ ਤਰ੍ਹਾਂ ਇਕਜੁੱਟ ਕੀਤਾ ਗਿਆ ਸੀ ਉਸ ਸੰਘਰਸ਼ ਨੂੰ ਇਕ ਗ੍ਰਿਫ਼ਤਾਰੀ ਨਾਲ ਕੋਈ ਫ਼ਰਕ ਨਹੀਂ ਪੈਣ ਵਾਲਾ ਸੀ ਸਗੋਂ ਸਿੱਖਾਂ ਦਾ ਸੰਘਰਸ਼ ਤਾਂ ਹੋਰ ਵੀ ਤੇਜ਼ ਹੋ ਜਾਣਾ ਸੀ। ਭਾਰਤ ਸਰਕਾਰ ਅਜਿਹਾ ਕੋਈ ਖ਼ਤਰਾ ਮੁੱਲ ਨਹੀਂ ਲੈਣਾ ਚਾਹੁੰਦੀ ਸੀ। ਉਹ ਤਾਂ ਭਿੰਡਰਾਵਾਲੇ ਸੰਤਾਂ ਦੀ ਗ੍ਰਿਫ਼ਤਾਰੀ ਦਾ ਬਹਾਨਾ ਬਣਾ ਕੇ ਪੂਰੀ ਸਿੱਖ ਕੌਮ ਦਾ ਲੱਕ ਤੋੜਨਾ ਚਾਹੁੰਦੀ ਸੀ। ਜਦ ਫੌਜ਼ ਅੰਮ੍ਰਿਤਸਰ ਅੰਦਰ ਭਾਰੀ ਗਿਣਤੀ ਵਿਚ ਦਾਖਿਲ ਹੋਈ ਤਾਂ ਭਿੰਡਰਾਵਾਲੇ ਸੰਤਾਂ ਅਤੇ ਉਨਾਂ ਦੇ ਸਾਥੀਆਂ ਦਾ ਵਿਚਾਰ ਸੀ ਕਿ ਭਾਰਤ ਸਰਕਾਰ ਉਨ੍ਹਾ ਸਾਹਮਣੇ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰ ਰਹੀ ਹੈ। ਉਹ ਇਹ ਸੋਚ ਰਹੇ ਸਨ ਕਿ ਇਹ ਜੋ ਮੋਰਚਾਬੰਦੀ ਕੀਤੀ ਜਾ ਰਹੀ ਹੈ ਇਹ ਸਿਰਫ਼ ਸਿੱਖਾਂ ਉੱਤੇ ਦਬਾਅ ਪਾਉਣ ਲਈ ਹੋ ਰਿਹਾ ਹੈ। ਉਨ੍ਹਾ ਨੂੰ ਬਿਲਕੁਲ ਵੀ ਖਿਆਲ ਨਹੀਂ ਸੀ ਕਿ ਇਹ ਸਭ ਕੁਝ ਜੋ ਹੋ ਰਿਹਾ ਸੀ ਭਾਰਤ ਸਰਕਾਰ ਵੱਲੋਂ ਹਰਿਮੰਦਰ ਸਾਹਿਬ ਉੱਤੇ ਹਮਲਾ ਕਰਕੇ ਸਿੱਖਾਂ ਦਾ ਸਿਰ ਨੀਵਾਂ ਕਰਨ ਤੇ ਸਿੱਖਾਂ ਦੀ ਅਗਵਾਈ ਕਰ ਰਹੇ ਜਰਨੈਲ ਨੂੰ ਖ਼ਤਮ ਕਰਨ ਲਈ ਕੀਤਾ ਜਾ ਰਿਹਾ ਸੀ। ਭਿੰਡਰਾਵਾਲੇ ਸੰਤਾਂ ਨੂੰ ਇਹ ਜ਼ਰੂਰ ਪਤਾ ਸੀ ਕਿ ਉਨ੍ਹਾਂ ਉੱਤੇ ਕੋਈ ਫੌਜ਼ੀ ਕਾਰਵਾਈ ਹੋ ਸਕਦੀ ਹੈ ਇਸ ਲਈ ਜਨਰਲ ਭਾਈ ਸੁਬੇਗ ਸਿੰਘ ਦੀ ਮਦਦ ਨਾਲ ਹਰਿਮੰਦਰ ਸਾਹਿਬ ਦੇ ਅੰਦਰ ਜੁਝਾਰੂ ਸਿੰਘ ਵੱਲੋਂ ਮੋਰਚਾਬੰਦੀ ਕੀਤੀ ਗਈ ਸੀ। ਪਰ ਭਿੰਡਰਾਵਾਲੇ ਸੰਤਾਂ ਨੂੰ ਇਹ ਨਹੀਂ ਪਤਾ ਸੀ ਕਿ ਇਹ ਇੰਨਾ ਜਲਦੀ ਹੋ ਜਾਵੇਗਾ ਉਨ੍ਹਾਂ ਨੂੰ ਇਸਦਾ ਅੰਦਾਜਾ ਵੀ ਨਹੀ ਸੀ । ਜੇਕਰ ਤਰਕ ਦੇ ਅਧਾਰ ਉੱਤੇ ਦੇਖਿਆ ਜਾਵੇ ਤਾਂ ਇਹ ਪਤਾ ਲੱਗਦਾ ਹੈ ਕਿ ਭਾਰਤ ਸਰਕਾਰ ਵੱਲੋ ਇਹ ਕਾਰਵਾਈ ਅਚਾਨਕ ਕੀਤੀ ਗਈ ਸੀ ਤੇ ਇਸ ਬਾਰੇ ਕਿਸੇ ਨੂੰ ਕੰਨੋ ਕੰਨੀ ਖਬਰ ਤੱਕ ਨਹੀ ਸੀ ਜੇਕਰ ਭਿੰਡਰਾਵਾਲੇ ਸੰਤਾ ਨੂੰ ਇਸ ਕਾਰਵਾਈ ਦੇ ਹੋਣ ਦਾ ਪਤਾ ਹੁੰਦਾ ਤਾਂ ਹਜ਼ਰਾ ਦੀ ਗਿਣਤੀ ਵਿੱਚ ਜੁਝਾਰੂ ਸਿੰਘ ਨੇ ਹਰਿਮੰਦਰ ਸਾਹਿਬ ਦੇ ਅੰਦਰ ਮੋਰਚਾਬੰਦੀ ਕਰ ਲੈਣੀ ਸੀ ਪਰ ਜਿਸ ਸਮੇ ਫੌਜ ਵੱਲੋ ਹਮਲਾ ਕੀਤਾ ਗਿਆ ਤਾਂ ਬੜੀ ਮੁਸ਼ਕਿਲ ਨਾਲ 200 ਕੁ ਜੁਝਾਰੂ ਸਿੰਘਾਂ ਨੇ ਹੀ ਮੋਰਚਾਬੰਦੀ ਕੀਤੀ ਹੋਈ ਸੀ। ਸਿੱਖਾਂ ਦੀ ਇੰਨੀ ਘੱਟ ਗਿਣਤੀ ਵਿੱਚ ਕੀਤੀ ਗਈ ਮੋਰਚਾਬੰਦੀ ਤੋ ਪਤਾ ਲੱਗਦਾ ਹੈ ਕਿ ਉਹਨਾ ਨੂੰ ਇਸ ਹਮਲੇ ਬਾਰੇ ਕੋਈ ਖਬਰ ਨਹੀਂ ਸੀ। ਸਭ ਕੁੱਝ ਆਮ ਵਾਂਗ ਚੱਲ ਰਿਹਾ ਸੀ । ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿੱਚ ਹਰਮਿੰਦਰ ਸਾਹਿਬ ਵਿਖੇ ਮੌਜੂਦ ਸਨ ਸੰਗਤ ਵੱਲੋ ਦਰਬਾਰ ਸਾਹਿਬ ਵਿਖੇ ਮੱਥਾ ਟੇਕਿਆਂ ਜਾ ਰਿਹਾ ਸੀ ਤੇ ਕੀਰਤਨ ਦੀਆਂ ਮਧੁਰ ਧੁਨਾਂ ਚਾਰੇ ਪਾਸੇ ਗੂੰਜ ਰਹੀਆਂ ਸਨ। ਇਹ 1 ਜੂਨ 1984 ਦਾ ਦਿਨ ਸੀ ਅਚਾਨਕ ਸਵੇਰੇ 9 ਵਜੇ ਦੇ ਕਰੀਬ ਬਿਨਾਂ ਕਿਸੇ







ਰਹੀਆਂ ਸਨ। ਇਹ 1 ਜੂਨ 1984 ਦਾ ਦਿਨ ਸੀ ਅਚਾਨਕ ਸਵੇਰੇ 9 ਵਜੇ ਦੇ ਕਰੀਬ ਬਿਨਾਂ ਕਿਸੇ ਚੇਤਾਵਨੀ ਦੇ ਫੌਜ ਨੇ ਹਰਮਿੰਦਰ ਸਾਹਿਬ ਦੇ ਅੰਦਰ ਚਾਰੇ ਪਾਸੇ ਸਾਰੀਆਂ ਇਮਾਰਤਾਂ ਉੱਪਰ ਫਾਇੰਰਿੰਗ ਸ਼ੁਰੂ ਕਰ ਦਿੱਤੀ । ਉਸ ਸਮੇ 200 ਦੇ ਕਰੀਬ ਜੁਝਾਰੂ ਸਿੰਘ ਤੋ ਇਲਾਵਾਂ ਹਜਾਰਾਂ ਦੀ ਗਿਣਤੀ ਵਿੱਚ ਸੰਗਤ ਵੀ ਮੌਜੂਦ ਸੀ ਭਿੰਡਰਾਵਾਲੇ ਸੰਤ ਵੀ ਅੰਦਰ ਹੀ ਸਨ । ਫੌਜ ਵੱਲੋ ਅਧਾ ਧੁੰਦ ਫਾਇਰਿੰਗ ਕੀਤੀ ਗਈ। ਸੰਗਤ ਦੀ ਰੱਖਿਆਂ ਲਈ ਜੁਝਾਰੂ ਸਿੰਘ ਨੇ ਵੀ ਰਾਇਫਲਾ ਦੇ ਮੂੰਹ ਖੋਲ ਦਿੱਤੇ । 6 ਦਿਨਾਂ ਤੱਕ ਮੁਕਾਬਲਾ ਚਲਦਾ ਰਿਹਾ ਇਸ ਸਮੇ ਦੇ ਦੌਰਾਨ ਚਮਕੌਰ ਦੀ ਗੜ੍ਹੀ ਦੀ ਯਾਦ ਆ ਰਹੀ ਸੀ। 200 ਦੇ ਕਰੀਬ ਜੁਝਾਰੂ ਸਿੰਘ ਨੇ 2 ਲੱਖ ਦੇ ਕਰੀਬ ਮੌਜੂਦ ਭਾਰਤ ਦੀ ਫੌਜ ਨੂੰ 5 ਦਿਨ ਦਰਬਾਰ ਸਾਹਿਬ ਦੇ ਅੰਦਰ ਦਾਖਿਲ ਨਾ ਹੋਣ ਦਿੱਤਾ ਗਿਆ। ਪੂਰੀ ਦੂਜੀਆ ਭਾਰਤ ਦੀ ਫੌਜ ਉੱਤੇ ਹਸ ਰਹੀ ਸੀ ਤੇ ਸਿੰਘਾਂ ਦੀ ਬਹਾਦਰੀ ਅਤੇ ਉੱਚ ਕੋਟੀ ਦੀ ਮੋਰਚਾਬੰਦੀ ਦੀ ਤਾਰੀਫ ਕਰ ਰਹੀ ਸੀ। ਇਨ੍ਹਾਂ ਦਿਨਾਂ ਵਿਚ ਭਾਰਤੀ ਫੌਜ ਦੁਆਰਾ ਕਈ ਹਜਾਰ ਸੰਗਤਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ । ਤੋਪਾਂ ਦੇ ਕਈ ਗੋਲੇ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਸੁੱਟੇ ਗਏ। ਬੁਹਤ ਵੱਡੀ ਗਿਣਤੀ ਵਿੱਚ ਸਿੱਖ ਸੰਗਤਾਂ ਸਹੀਦੀ ਪਾ ਗਈਆ। ਬੱਚੇ,ਬੱਢੇ ਤੇ ਔਰਤਾਂ ਕਿਸੇ ਨੂੰ ਵੀ ਨਾ ਬਖਸ਼ਿਆ ਗਿਆ। ਜਨਰਲ ਭਾਈ ਸੁਬੇਗ ਸਿੰਘ ਵੱਲੋ ਕੀਤੀ ਗਈ ਮੋਰਚਾਬੰਦੀ ਕਾਰਨ ਭਾਰਤੀ ਫੌਜ ਦੀ ਦਰਬਾਰ ਸਾਹਿਬ ਅੰਦਰ ਜਾਣ ਦੀ ਹਰ ਕੋਸ਼ਿਸ਼ ਨਾਕਾਮ ਹੋ ਰਹੀ ਸੀ। 1ਜੂਨ ਤੋ 6 ਜੂਨ ਦੇ ਵਿਚਕਾਰ ਪੂਰੇ ਪੰਜਾਬ ਵਿੱਚ 40 ਦੇ ਕਰੀਬ ਹੋਰ ਵੀ ਗੁਰੁਧਾਮਾ ਉੱਪਰ ਫੌਜ ਵੱਲੋ ਹਮਲਾ ਕੀਤਾ ਗਿਆ । ਬੁਹਤ ਸਾਰੇ ਸਿੱਖ ਨੌਜਵਾਨ ਨੂੰ ਖੇਤਾਂ ਵਿਚ ਦੌੜਾ ਦੌੜਾ ਕੇ ਸ਼ਹੀਦ ਕੀਤਾ ਗਿਆ। ਇਹ ਸਿੱਖ ਕੌਮ ਨੂੰ ਨੀਵਾਂ ਦਿਖਾਉਣ ਲਈ ਭਾਰਤ ਸਰਕਾਰ ਵੱਲੋ ਕੀਤਾ ਗਿਆ ਬਹੁਤ ਹੀ ਸ਼ਰਮਜਾਕ ਯਤਨ ਸੀ ਜਦ ਭਾਰਤ ਦੀ ਫੌਜ ਦੀ ਨਾਕਾਮੀ ਦੀ ਪੂਰੇ ਵਿਸ਼ਵ ਵਿੱਚ ਪੋਲ ਖੁੱਲ ਗਈ ਤਾਂ ਅੰਤ ਵਿੱਚ ਭਾਰਤੀ ਫੌਜ ਨੇ 6 ਜੂਨ 1984 ਨੂੰ ਕਈ ਟੈਂਕ ਦਰਬਾਰ ਸਾਹਿਬ ਅੰਦਰ ਦਾਖਿਲ ਕਰ ਦਿੱਤੇ। ਟੈਕਾ ਦੀ ਗੋਲਾਬਾਰੀ ਨਾਲ ਅਕਾਲ ਤਖਤ ਸਾਹਿਬ ਦੀ ਇਮਾਰਤ ਨੂੰ ਢਹਿ ਢੇਰੀ ਕਰ ਦਿੱਤਾ ਗਿਆ। ਇਸ ਤਰ੍ਹਾਂ ਫੌਜ ਦਰਬਾਰ ਸਾਹਿਬ ਅੰਦਰ ਦਾਖਿਲ ਹੋਣ ਵਿੱਚ ਕਾਮਯਾਬ ਹੋ ਗਈ। 6 ਦਿਨਾਂ ਵਿੱਚ 15000 ਦੇ ਕਰੀਬ ਮੱਥਾ ਟੇਕਣ ਆਈ ਬੇਦੋਸ਼ੀ ਸੰਗਤ ਨੂੰ ਸ਼ਹੀਦ ਕੀਤਾ ਗਿਆ। ਭਿੰਡਰਾਵਾਲੇ ਸੰਤ ਅਤੇ ਉਨ੍ਹਾਂ ਦੇ ਸਾਥੀ ਹਮਲੇ ਵਿੱਚ ਸ਼ਹੀਦ ਹੋ ਗਏ । ਇਨ੍ਹਾ ਜੁਝਾਰੂ ਸਿੰਘ ਵਿੱਖ 70 ਕੁ ਿਭੰਡਰਾਵਾਲੇ ਸੰਤਾਂ ਦੀ ਜੱਥੇਬੰਦੀ ਦੇ ਤੇ ਬਾਕੀ,ਬੱਬਰ ਖਾਲਸਾ, ਸਿੱਖ ਸਟੂਡੈਟ ਫੈਡਰੇਸ਼ਨ ਤੇ ਕੁੱਝ ਹੋਰ ਜੱਥੇਬੰਦੀਆਂ ਦੇ ਸਨ। ਇਨਾ ਸਭ ਨੇ ਪੂਰੇ ਸੰਸਾਰ ਨੂੰ ਚਮਕੌਰ ਦੀ ਗੜ੍ਹੀ ਦੀ ਯਾਦ ਦਆ ਦਿੱਤੀ








ਹੋਰ ਜੱਥੇਬੰਦੀਆਂ ਦੇ ਸਨ। ਇਨ੍ਹਾ ਸਭ ਨੇ ਪੂਰੇ ਸੰਸਾਰ ਨੂੰ ਚਮਕੌਰ ਦੀ ਗੜ੍ਹੀ ਦੀ ਯਾਦ ਦੁਆ ਦਿੱਤੀ ਸੀ। ਸਭ ਬਹੁਤ ਹੀ ਸੂਝਬੂਝ ਅਤੇ ਬਹਾਦਰੀ ਨਾਲ ਲੜੇ ਸਨ। ਉਸ ਸਮੇਂ ਭਾਰਤੀ ਫੌਜ ਦੀ ਅਗਵਾਈ ਕਰਨ ਵਾਲੇ ਜਰਨਲ ਬਰਾੜ ਨੇ ਆਪਣੀ ਪੁਸਤਕ ਵਿੱਚ ਲਿਖਿਆ ਹੈ ਕਿ ਜਿਸ ਸਮੇਂ ਮੁਕਾਬਲਾ ਚੱਲ ਰਿਹਾ ਸੀ ਤਾਂ ਭਾਰਤੀ ਫੌਜ ਵੱਲੋ 14 ਵਿਅਕਤੀਆਂ ਨੂੰ ਭਿੰਡਰਾਵਾਲੇ ਸੰਤਾਂ ਨਾਲ ਸਮਝੌਤਾ ਕਰਨ ਲਈ ਭੇਜਿਆਂ ਗਿਆ ਸੀ । ਉਨ੍ਹਾ ਨੇ ਭਿੰਡਰਾਵਾਲੇ ਸੰਤਾਂ ਨੂੰ ਆਪਣੀਆਂ ਮੰਗਾ ਛੱਡਣ ਲਈ ਕਿਹਾ ਤੇ ਇਸਦੇ ਬਦਲੇ 1 ਅਰਬ ਅਮਰੀਕੀ ਡਾਲਰ ਅਤੇ ਕਿਸੇ ਵੀ ਯੂਰਪੀ ਦੇਸ਼ ਦੀ ਨਾਗਰਿਕਤਾ ਦਿਵਾਉਣ ਦੀ ਪੇਸ਼ਕਸ਼ ਕੀਤੀ ਗਈ ਅਤੇ ਕਿਹਾ ਗਿਆ ਕਿ ਇਕ ਹੈਲੀਕਾਪਟਰ ਉਨ੍ਹਾਂ ਨੂੰ ਦੋ ਘੰਟੇ ਤੇ ਅੰਦਰ ਪੰਜਾਬ ਤੋ ਬਾਹਰ ਪਾਕਿਸਤਾਨ ਲੈ ਜਾਵੇਗਾ ਤੇ ਉੱਥੇ ਉਹਨਾਂ ਨੂੰ ਜਿੱਥੇ ਉਹ ਚਾਹੁੰਣ ਕਿਸੇ ਵੀ ਯੂਰਪੀ ਕੰਟਰੀ ਵਿੱਚ ਭੇਜ ਦਿੱਤਾ ਜਾਵੇਗਾ। ਜੇਕਰ ਉਹ ਵਿਦੇਸ਼ ਨਹੀ ਜਾਣਾ ਚਾਹੁੰਦੇ ਤਾਂ 1 ਅਰਬ ਅਮਰੀਕੀ ਡਾਲਰ ਦੇ ਨਾਲ ਨਾਲ ਉਹਨਾਂ ਨੂੰ ਪੰਜਾਬ ਦਾ ਮੁੱਖ ਮੰਤਰੀ ਬਣਾਉਣ ਦੀ ਪੇਸ਼ਕਸ਼ ਕੀਤੀ ਗਈ । ਉਸ ਸਮੇਂ ਪੰਜਾਬ ਵਿੱਚ ਕਾਂਗਰਸ ਦੀ ਸਰਕਾਰ ਸੀ ਭਿੰਡਰਾਵਾਲੇ ਸੰਤਾਂ ਨੂੰ ਕਿਹਾ ਗਿਆ ਕਿ ਸਾਰੇ ਐਮ.ਐਲ.ਏ. ਤੁਹਾਡੇ ਵੱਲ ਝੁਕ ਜਾਣਗੇ ਤੇ ਭਿੰਡਰਾਵਾਲੇ ਸੰਤਾਂ ਨੂੰ ਮੁੱਖ ਮੰਤਰੀ ਬਣਾ ਦਿੱਤਾ ਜਾਵੇਗਾ ਜਰਨਲ ਲਿਖਦਾ ਹੈ ਕਿ ਭਿੰਡਰਾਵਾਲੇ ਸੰਤਾਂ ਨੇ ਸਾਡੀ ਪੇਸ਼ਕਸ਼ ਨੂੰ ਮੰਨਣਾ ਤਾਂ ਕਿ ਸੀ ਸਗੋ ਜੋ ਲੋਕ ਉਹਨਾਂ ਨੂੰ ਇਹ ਪੇਸ਼ਕਸ਼ ਕਰਨ ਦੇ ਲਈ ਉਨ੍ਹਾ ਕੋਲ ਗਏ ਸਨ ਉਹ ਆਪ ਵੀ ਭਿੰਡਰਾਵਾਲੇ ਸੰਤਾਂ ਵੱਲ ਦੇ ਹੋ ਗਏ ਤੇ ਉਹਨਾਂ ਨੇ ਭਾਰਤੀ ਫੌਜ ਨਾਲ ਮੁਕਾਬਲਾ ਕੀਤਾ। ਉਹ ਲਿਖਦਾ ਹੈ ਕਿ ਸਿੱਖ ਕੌਮ ਦੀ ਇਹ ਬਦਕਿਸਮਤੀ ਸੀ ਕਿ ਭਿੰਡਰਾਵਾਲਾ ਇਮਾਨਦਾਰ ਸੀ ਜੇਕਰ ਉਹ ਆਪਣੀਆਂ ਮੰਗਾਂ ਛੱਡ ਕੇ ਪੇਸ਼ਕਸ਼ ਮੰਨ ਲੈਂਦਾ ਤਾਂ ਸਿੱਖ ਕੌਮ ਦਾ ਇੰਨ੍ਹਾ ਨੁਕਸਾਨ ਨਹੀ ਹੋਣਾ ਸੀ। ਇਨ੍ਹਾ ਦਿਨਾਂ ਵਿੱਚ ਅੰਮ੍ਰਿਤਸਰ ਤੋ ਇਲਾਵਾ ਪੂਰੇ ਪੰਜਾਬ ਵਿੱਚ ਦਰਬਾਰ ਸਾਹਿਬ ਨਾਲੋ ਲਗਭਗ ਤਿੰਨ ਗੁਣਾਂ ਜਿਆਦਾ ਲੋਕਾਂ ਨੂੰ ਸ਼ਹੀਦ ਕੀਤਾ ਗਿਆ। ਭਿੰਡਰਾਵਾਲੇ ਸੰਤਾਂ ਦੀ ਗ੍ਰਿਫਤਾਰੀ ਦਾ ਬਹਾਨਾ ਲੈ ਕੇ ਭਾਰਤ ਸਰਕਾਰ ਦੁਆਰਾ ਸਿੱਖਾਂ ਉੱਤੇ ਕੀਤਾ ਗਿਆ ਇਹ ਹਮਲਾ ਬਹੁਤ ਹੀ ਘਟੀਆ ਸੋਚ ਦਾ ਨਤੀਜਾ ਸੀ ਜੋ ਕੱਝੜਵਾਦੀ ਨੇਤਾਵਾਂ ਵੱਲੋ ਸਿੱਖਾਂ ਦੀ ਤਰੱਕੀ ਅਤੇ ਸਤਿਕਾਰ ਨੂੰ ਖ਼ਤਮ ਕਰਨ ਲਈ ਅਪਣਾਈ ਗਈ ਸੀ

ਜੇਕਰ ਪਿੱਛੇ ਕੀਤੀ ਗਈ ਚਰਚਾ ਨੂੰ ਤਰਕ ਦੇ ਅਧਾਰ ਉੱਤੇ ਦੇਖਿਆ ਜਾਵੇ ਤਾਂ ਸਾਕਾ ਨੀਲਾ ਤਾਰਾ ਅਸਲ ਵਿੱਚ ਇੱਕ ਮਹਾਨ ਕੌਮ ਦੀ ਚੜਦੀ ਕਲਾ








5:36 PM BSNL Vodafone E

ਤਾਂ ਸਾਕਾ ਨੀਲਾ ਤਾਰਾ ਅਸਲ ਵਿੱਚ ਇੱਕ ਮਹਾਨ ਕੌਮ ਦੀ ਚੜਦੀ ਕਲਾ ਤੇ ਤੱਰਕੀ ਨੂੰ ਬਰਦਾਸ਼ਤ  ਨਾ ਕਰਦੇ ਹੋਏ ਈਰਖਾ ਦਾ ਸ਼ਿਕਾਰ ਕੱਟੜਵਾਦੀ ਕਾਂਗਰਸੀ ਨੇਤਾਵਾਂ ਵੱਲੋ ਆਪਣੀ ਭੜਾਸ ਕੱਢਣ ਲਈ ਸਿੱਖਾਂ ਵਿਰੁੱਧ ਕੀਤੀ ਗਈ ਇੱਕ ਨਿੰਦਣਯੋਗ ਕਾਰਵਾਈ ਸੀ ਜੋ ਸਮੇਂ ਦਾ ਗੇੜ ਨਹੀਂ ਸਗੋਂ ਇੱਕ ਸੋਚੀ ਸਮਝੀ ਚਾਲ ਸੀ।

---

ਇੰਦਰਾ ਦੇ ਕਤਲ ਪਿੱਛੋਂ



---

ਸਾਕਾ ਨੀਲਾ ਤਾਰਾ ਦੇ ਕਾਰਨ ਸਿੱਖ ਬਹੁਤ ਭੜਕ ਚੁੱਕੇ ਸਨ ਭਾਰਤ ਸਰਕਾਰ ਨੇ ਸੋਚਿਆ ਸੀ ਕਿ ਹਰਿਮੰਦਰ ਸਾਹਿਬ ਉੱਤੇ ਹਮਲਾ ਕਰਕੇ ਉਹਨਾਂ ਨੇ ਸਿੱਖਾਂ ਦਾ ਸਿਰ ਹਮੇਸ਼ਾ ਲਈ ਝੁਕਾਅ ਦਿੱਤਾ ਹੈ ਪਰ ਅਜਿਹਾ ਨਾ ਹੋ ਸਕਿਆ, ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਉਸਦੇ ਦੋ ਸਿੱਖ ਬਾਡੀਗਾਰਡਾਂ ਸਤਵੰਤ ਸਿੰਘ ਅਤੇ ਬੇਅੰਤ ਸਿੰਘ ਵੱਲੋਂ ਗੋਲੀਆਂ ਮਾਰ ਕੇ ਕਤਲ ਕਰ ਦਿੱਤਾ ਗਿਆ। ਭਾਰਤ ਦੀ ਰਾਣੀ ਇੰਦਰਾ ਦੇ ਸਿੱਖਾਂ ਹੱਥੋਂ ਮਾਰੇ ਜਾਣ ਕਾਰਨ ਭਾਰਤ ਦੇ ਉਨਾਂ ਫਿਰਕਾਪ੍ਰਸਤ ਅਤੇ ਕੱਟੜਵਾਦੀ ਲੋਕਾਂ ਦਾ ਸਿਰ ਝੁਕ ਗਿਆ ਜੋ ਸਾਕਾ ਨੀਲਾ ਤਾਰਾ ਤੋਂ ਬਾਅਦ ਇਹ ਸੋਚ ਰਹੇ ਸਨ ਕਿ ਹੁਣ ਉਹਨਾਂ ਦੀ ਸਿੱਖਾਂ ਉੱਪਰ ਸਰਦਾਰੀ ਕਾਇਮ ਹੋ ਗਈ ਹੈ। ਪਰ ਸਤਵੰਤ ਸਿੰਘ ਅਤੇ ਬੇਅੰਤ ਸਿੰਘ ਦੀ ਇਸ ਕਾਰਵਾਈ ਨੇ ਪੂਰੇ ਭਾਰਤ ਨੂੰ ਖੂੰਜੇ ਲਗਾ ਦਿੱਤਾ ਸੀ ਅਤੇ ਜੁਝਾਰੂ ਸਿੰਘਾਂ ਦਾ ਫਿਰ ਤੋਂ ਬੋਲਬਾਲਾ ਹੋ ਗਿਆ ਸੀ। ਇਸ ਕਤਲ ਦਾ ਬਦਲਾ ਲੈਣ ਲਈ ਦਿੱਲੀ ਦੇ ਹੁਕਮਰਾਨਾ ਨੇ ਹਿੰਦੂ ਲੋਕਾਂ ਨੂੰ ਸਿੱਖਾਂ ਵਿਰੁੱਧ ਭੜਕਾ ਦਿੱਤਾ ਅਤੇ ਦਿੱਲੀ ਵਿੱਚ ਸਿੱਖ ਪਰਿਵਾਰਾਂ ਦਾ ਕਤੇਲਆਮ ਕੀਤਾ ਗਿਆ। ਦਿੱਲੀ ਵਿੱਚ 10,000 ਦੇ ਕਰੀਬ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ ਬਹੁਤ ਨੂੰ ਗਲਾਂ ਵਿਚ ਜਲਦੇ ਟਾਇਰ ਪਾ ਕੇ ਜਿੰਦਾ ਜਲਾ ਦਿੱਤਾ ਗਿਆ ਸੀ। ਕਈ ਹੋਰ ਥਾਵਾਂ ਉੱਤੇ ਵੀ ਸਿੱਖਾਂ ਦਾ ਤਲੇਆਮ ਹੋਇਆ। ਸਿੱਖ ਲੜਕੀਆਂ ਦੀਆਂ ਇੱਜਤਾਂ ਲੁੱਟੀਆਂ ਗਈਆਂ ਪਰ ਕਿਸੇ ਨੂੰ ਵੀ ਨਾ ਰੋਕਿਆ ਗਿਆ ਤੇ ਨਾ ਹੀ ਕਿਸੇ ਦੋਸ਼ੀ ਉੱਤੇ ਕੋਈ ਕਾਨੂੰਨੀ ਕਾਰਵਾਈ ਹੋਈ। ਸਗੋਂ ਕਾਤਲਾਂ ਨੂੰ ਵੱਡੇ ਵੱਡੇ ਅਹਦੇ ਦੇ ਕੇ

   



ਤੇ ਨਾ ਹੀ ਕਿਸੇ ਦੋਸ਼ੀ ਉੱਤੇ ਕੋਈ ਕਾਨੂੰਨੀ ਕਾਰਵਾਈ ਹੋਈ। ਸਗੋਂ ਕਾਤਲਾਂ ਨੂੰ ਵੱਡੇ ਵੱਡੇ ਅਹੁਦੇ ਦੇ ਕੇ ਸਨਮਾਨ ਕੀਤਾ ਗਿਆ। ਵਜੀਰੀਆਂ ਦੇ ਖੁਲੇ ਗਫੇ ਉਹਨਾਂ ਕਾਤਲਾਂ ਨੂੰ ਦਿੱਤੇ ਗਏ। ਕੇਂਦਰ ਵਿੱਚ ਸਰਕਾਰ ਭਾਵੇਂ ਭਾਜਪਾ ਦੀ ਵੀ ਆਈ ਪਰ ਇਹਨਾਂ ਕਾਤਲਾਂ ਵਿਰੁੱਧ ਕਾਰਵਾਈ ਕਿਸੇ ਵੀ ਸਰਕਾਰ ਵੱਲੋਂ ਨਹੀਂ ਕੀਤੀ ਗਈ ਹੈ ਅਤੇ ਨਾ ਹੀ ਕੀਤੀ ਜਾਵੇਗੀ। ਸਿੱਖਾਂ ਨੂੰ ਹਿੰਦੁਸਤਾਨ ਦੀਆਂ ਅਦਾਲਤਾਂ ਤੋਂ ਇਨਸਾਫ ਮਿਲਣ ਦੀ ਕੋਈ ਆਸ ਦਿਖਾਈ ਨਹੀਂ ਦਿੰਦੀ ਇਹ ਗੱਲ ਪੱਕੀ ਹੈ ਕਿ ਇਕ ਨਾ ਇਕ ਦਿਨ ਇਹਨਾਂ ਕਤਲਾਂ ਦਾ ਹਿਸਾਬ ਤਾਂ ਜਰੂਰ ਹੋਣਾ ਹੈ ਜੇਕਰ ਭਾਰਤੀ ਅਦਾਲਤਾਂ ਨੇ ਇਨਸਾਫ ਨਾ ਕੀਤਾ ਤਾਂ ਕੁਦਰਤ ਦੀ ਅਦਾਲਤ ਵਿਚ ਇਨਸਾਫ ਜਰੂਰ ਹੋਵੇਗਾ।

## ਪਾਪਾ ਪਾਪ ਕਮਾ ਵੰਦੇ ਕਰਦੇ ਹਾਏ ਹਾਏ
## ਨਾਨਕ ਜਿਓ ਸਥਨ ਸਧਾਰਿਆਂ ਤਿਓ ਮਥੇ ਧਰਮ ਰਾਏ

---

ਬਦਲੇ ਦੀ ਅੱਗ

---

ਭਾਰਤ ਦੇ ਫਿਰਕੂ ਹੁਕਮਰਾਨਾ ਨੇ ਸੋਚਿਆ ਸੀ ਕਿ ਸਿੱਖਾਂ ਨੂੰ ਆਪਣੇ ਤੋਂ ਨੀਵਾਂ ਦਿਖਾਉਣ ਲਈ ਇਨਾਂ ਨੂੰ ਪਹਿਲਾ ਭੜਕਾਇਆ ਜਾਵੇ ਤੇ ਬਾਅਦ ਵਿੱਚ ਭਾਰਤ ਦੀ ਅਖੰਡਤਾ ਲਈ ਖ਼ਤਰਾ ਕਰਾਰ ਦੇ ਕੇ ਇਨਾਂ ਨੂੰ ਅੱਤਵਾਦੀ ਘੋਸ਼ਿਤ ਕੀਤਾ ਜਾਵੇ ਜਦ ਸਭ ਕੁਝ ਉਨਾਂ ਦੀ ਸਾਜਿਸ਼ ਦੇ ਤਹਿਤ ਮੁਕੰਮਲ ਤੌਰ ਉਤੇ ਸਿਰੇ ਚੜ ਗਿਆ ਤਾਂ ਉਨਾਂ ਨੂੰ ਸਿੱਖ ਕੌਮ ਉਤੇ ਸਿੱਧਾ ਹਮਲਾ ਕਰਨ ਦਾ ਮੌਕਾ ਮਿਲਿਆ ਤੇ ਉਨ੍ਹਾਂ ਦੁਆਰਾ ਹਰਿਮੰਦਰ ਸਾਹਿਬ ਉਤੇ ਹਮਲਾ ਕਰਕੇ ਆਪਣੀ ਤਾਕਤਵਰ ਅਤੇ ਬਹੁ ਗਿਣਤੀ ਫੌਜ ਦੁਆਰਾ ਸਿੱਖਾਂ ਦੀ ਇੱਜ਼ਤ ਨੂੰ ਮਿੱਟੀ ਵਿੱਚ ਰੋਲਿਆ ਗਿਆ। ਭਾਰਤ ਦੇ ਕੱਟੜਵਾਦੀ ਰਾਜਨੀਤੀਵਾਦੀ ਸੋਚ ਰਹੇ ਸਨ ਕਿ ਉਨਾਂ ਨੇ ਸਿੱਖਾਂ ਨੂੰ ਪੂਰੀ ਦੁਨੀਆਂ ਵਿੱਚ ਅੱਤਵਾਦੀ ਘੋਸ਼ਿਤ ਕਰਕੇ ਤਾ ਬਦਲਾਮ ਕਰ ਹੀ ਦਿੱਤਾ ਹੈ ਤੇ ਅਕਾਲ ਤਖਤ ਸਾਹਿਬ ਦੀ ਇਮਾਰਤ ਢਹਿ ਢੇਰੀ ਕਰਕੇ ਉਨਾਂ ਨੇ ਸਿੱਖਾਂ ਨੂੰ







ਕਰ ਹੀ ਦਿੱਤਾ ਹੈ ਤੇ ਅਕਾਲ ਤਖਤ ਸਾਹਿਬ ਦੀ ਇਮਾਰਤ ਢਹਿ ਢੇਰੀ ਕਰਕੇ ਉਨਾਂ ਨੇ ਸਿੱਖਾਂ ਨੂੰ ਆਪਣੇ ਪੈਰਾ ਹੇਠਾਂ ਦਬਾ ਦਿੱਤਾ ਹੈ ਹਮੇਸ਼ਾ ਸਿਰ ਉੱਚਾ ਚੁੱਕ ਕੇ ਰੱਖਣ ਵਾਲੀ ਕੌਮ ਦਾ ਸਿਰ ਉਨਾਂ ਅੱਗੇ ਸਦਾ ਲਈ ਝੁਕ ਗਿਆ ਹੈ ਪਰ ਸਾਜ਼ਿਸ ਦਾ ਅਸਰ ਉਲਟ ਹੋਇਆ। ਕਝ ਕੁ ਮਹੀਨਿਆ ਦੇ ਬਾਅਦ ਹੀ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਸਿੱਖਾਂ ਵੱਲੋਂ ਕਤਲ ਕਰ ਦਿੱਤਾ ਗਿਆ। ਸਾਕਾ ਨੀਲਾ ਤਾਰਾ ਸਮੇਂ ਫੌਜ ਦੀ ਅਗਵਾਈ ਕਰਨ ਵਾਲੇ ਜਨਰਲ ਵੈਦਿਆ ਨੂੰ ਵੀ ਮਾਰ ਦਿੱਤਾ ਗਿਆ। ਇਸ ਸਾਕੇ ਲਈ ਜ਼ਿੰਮੇਵਾਰ ਹੋਰ ਵੀ ਅਫਸਰਾਂ ਨੂੰ ਮਾਰਿਆ ਗਿਆ। ਇਸ ਤੋਂ ਬਾਅਦ ਪੂਰੇ ਪੰਜਾਬ ਵਿੱਚ ਵੱਡੀ ਗਿਣਤੀ ਵਿੱਚ ਸਿੱਖ ਨੌਜੁਆਨਾ ਨੇ ਹਥਿਆਰ ਚੁੱਕ ਲਏ। ਸਿੱਖਾਂ ਨੇ ਹੁਣ ਆਪਣੇ ਲਈ ਵੱਖਰਾ ਦੇਸ਼ ਬਣਾਉਣ ਲਈ ਸਿੱਧੇ ਹੀ ਭਾਰਤ ਸਰਕਾਰ ਦੇ ਵਿਰੁੱਧ ਹਥਿਆਰਬੰਦ ਵਿਦਰੋਹ ਸ਼ੁਰੂ ਕਰ ਦਿੱਤਾ ਸੀ। ਇਹ ਵਿਦਰੋਹ ਇੰਨਾ ਖ਼ਤਰਨਾਕ ਸੀ ਕਿ ਬਹੁਤ ਵਾਰੀ ਜੁਝਾਰੂ ਸਿੰਘਾਂ ਨੇ ਭਾਰਤੀ ਫੌਜ ਨੂੰ ਕਈ ਮੁਹਿਮਾਂ ਵਿੱਚ ਭੱਜਣ ਲਈ ਮਜਬੂਰ ਕਰ ਦਿੱਤਾ ਸੀ। ਕਈ ਥਾਵਾਂ ਉੱਤੇ ਸਰਕਾਰੀ ਅਫਸਰਾਂ ਨੂੰ ਮਾਰਿਆ ਗਿਆ। ਸਮਾਜ ਵਿਚਲੀਆਂ ਕੁਝ ਬੁਰਾਈਆਂ ਜਿਵੇਂ ਦਹੇਜ ਪ੍ਰਥਾ, ਵਿਆਹ ਦੇ ਸਮੇਂ ਵੱਡੀ ਗਿਣਤੀ ਵਿੱਚ ਬਰਾਤ ਲੈ ਕੇ ਆਉਣਾ ਅਤੇ ਲੱਚਰ ਗੀਤ ਜੁਝਾਰੂ ਸਿੰਘਾਂ ਵੱਲੋਂ ਬੰਦ ਕਰ ਦਿੱਤੇ ਗਏ। ਇਸ ਵਿਦਰੋਹ ਵਿੱਚ ਆਮ ਲੋਕ ਤਾਂ ਪਹਿਲਾਂ ਹੀ ਜੁਝਾਰੂ ਸਿੰਘਾਂ ਦੇ ਨਾਲ ਸਨ ਪਰ ਸਮਾਜ ਸੁਧਾਰ ਦੇ ਕੰਮਾਂ ਕਾਰਨ ਉਨਾਂ ਦਾ ਸਤਿਕਾਰ ਹੋਰ ਵੀ ਵਧ ਗਿਆ ਸੀ। ਜੁਝਾਰੂ ਸਿੰਘਾਂ ਨੇ ਆਪਣੇ ਕਾਨੂੰਨ ਲਾਗੂ ਕਰ ਦਿੱਤੇ ਸਨ ਤੇ ਲੋਕ ਉਨਾਂ ਦੀ ਹਰ ਗੱਲ ਮੰਨਦੇ ਸਨ। ਭਾਰਤ ਸਰਕਾਰ ਵੱਲੋਂ ਇਹ ਵਿਦਰੋਹ ਬਿਲਕੁਲ ਵੀ ਸ਼ਾਤ ਨਹੀਂ ਹੋ ਰਿਹਾ ਸੀ ਉਨਾਂ ਦਾ ਹਰ ਕੰਮ ਅਸਫਲ ਹੋ ਰਿਹਾ ਸੀ। ਫੌਜ ਅਤੇ ਪੁਲਿਸ ਨੂੰ ਜ਼ਿਆਦਾਤਰ ਮੁਹਿਮਾਂ ਵਿੱਚ ਅਸਫਲਤਾ ਹੀ ਮਿਲ ਰਹੀ ਸੀ। ਪੰਜਾਬ ਤੋਂ ਇਲਾਵਾ ਭਾਰਤ ਦੇ ਹੋਰ ਵੀ ਕਈ ਸੂਬਿਆਂ ਵਿੱਚ ਵੀ ਜੁਝਾਰੂ ਸਿੰਘਾਂ ਜੋ ਕਈ ਕਾਰਵਾਈਆਂ ਕੀਤੀਆਂ। ਇਸ ਸਭ ਨੂੰ ਦੇਖ ਹੁਣ ਇਹ ਲੱਗ ਰਿਹਾ ਸੀ ਕਿ ਹੁਣ ਭਾਰਤ ਦੀ ਅਖੰਡਤਾ ਉੱਤੇ ਇਕ ਬਹੁਤ ਵੱਡਾ ਖ਼ਤਰਾ ਮੰਡਰਾ ਰਿਹਾ ਹੈ। ਸਿੱਖਾਂ ਨੂੰ ਖੰਡਿਤ ਕਰਨ ਬਾਰੇ ਸੋਚਣ ਵਾਲੇ ਭਾਰਤ ਦੇ ਫਿਰਕੂ ਸਿਆਸਤਦਾਨਾ ਦੀ ਸਾਜ਼ਿਸ ਹੁਣ ਭਾਰਤ ਦੀ ਅਖੰਡਤਾ ਲਈ ਖ਼ਤਰਾ ਬਣ ਗਈ ਸੀ।

## ਜੇਹਾ ਕੀ ਜੈ ਸੁਲੁਣੈ ਕਰਮਾਂ ਸੰਦੜਾ ਖੇਤ








# ਵੱਡੇ ਪੱਧਰ ਦੀ ਖਾੜਕੂ ਲਹਿਰ ਦਾ ਜਨਮ

ਹਰਿਮੰਦਰ ਸਾਹਿਬ ਉੱਤੇ ਹਮਲਾ ਸਿੱਖਾਂ ਵੱਲੋ. ਬਰਦਾਸ਼ਤ ਨਾ ਕੀਤਾ ਗਿਆ। ਪੰਜਾਬ ਵਿਚ ਖਾੜਕੂ ਲਹਿਰ ਨੇ ਬਹੁਤ ਹੀ ਜੋਰ ਫੜ ਲਿਆ ਸੀ। ਵੱਡੀ ਗਿਣਤੀ ਵਿਚ ਲੋਕ ਖਾੜਕੂਆਂ ਦਾ ਸਾਥ ਦੇ ਰਹੇ ਸਨ। ਖਾੜਕੂਆਂ ਨੇ ਬਹੁਤ ਸਾਰੀਆਂ ਕਾਰਵਾਈਆਂ ਕੀਤੀਆਂ ਜਿਨਾਂ ਵਿਚ ਸਿੱਖਾਂ ਨੌਜਵਾਨਾਂ ਦੇ ਜਾਅਲੀ ਇਨਕਾਂਉਟਰ ਕਰਨ ਵਾਲੇ ਪੁਲਿਸ ਵਾਲਿਆਂ ਅਤੇ ਉਨਾਂ ਦੇ ਮੁਖਬਰਾਂ ਨੂੰ ਕਤਲ ਕਰ ਦਿੱਤਾ ਗਿਆ। ਕਈ ਥਾਂਵਾ ਉੱਤੇ ਸਰਕਾਰੀ ਬੈਂਕ ਲੁੱਟੇ ਗਏ ਤਾਂ ਜੋ ਹਥਿਆਰ ਖਰੀਦੇ ਜਾ ਸਕਣ। ਸਾਰੇ ਸਿੱਖ ਹੁਣ ਆਪਣਾ ਵੱਖਰਾ ਦੇਸ਼ 'ਖਾਲਿਸਤਾਨ' ਚਾਹੁੰਦੇ ਸਨ। ਭਾਰਤ ਸਰਕਾਰ ਦੁਆਰਾ ਇਹ ਵਿਦਰੋਹ ਸ਼ਾਂਤ ਨਹੀ ਹੋ ਰਿਹਾ ਸੀ ਸਗੋ ਇਹ ਦਿਨ-ਬ-ਦਿਨ ਵਧਦਾ ਹੀ ਜਾ ਰਿਹਾ ਸੀ। ਖਾੜਕੂਆਂ ਵੱਲੋ ਆਏ ਦਿਨ ਕਿਸੇ ਨਾ ਕਿਸੇ ਸਰਕਾਰੀ ਕਰਮਚਾਰੀ ਜਾਂ ਅਫਸਰ ਨੂੰ ਮਾਰਨ ਦੀਆਂ ਖਬਰਾਂ ਧੜਾ ਧੜ ਛਪ ਰਹੀਆਂ ਸਨ। ਇਸ ਵਿਦਰੋਹ ਨੂੰ ਆਮ ਲੋਕਾਂ ਦਾ ਸਮਰਥਨ ਹੋਣ ਕਾਰਨ ਇਹ ਇੰਨਾ ਖਤਰਨਾਕ ਹੋ ਗਿਆ ਸੀ। ਹੁਣ ਸਿੱਖ ਇਰਜੁੱਟ ਹੋ ਚੁੱਕੇ ਸਨ। ਪਰ ਕੁੱਝ ਫੋਕੀ ਸ਼ੌਹਰਤ ਦੇ ਭੁੱਖੇ ਤੇ ਹੱਕ ਹਲਾਲ ਦੀ ਕਮਾਈ ਨਾ ਕਰਨ ਵਾਲੇ ਘਰੋ ਬਿਲਕੁਲ ਨੰਗ ਬੰਦਿਆਂ ਨੇ ਵੀ ਹਥਿਆਰ ਚੁੱਕ ਲਏ ਸਨ। ਉਨਾਂ ਨੇ ਆਪਣੇ ਫਾਇਦੇ ਲਈ ਹਥਿਆਰ ਚੁੱਕ ਲਏ ਸਨ ਤਾਂ ਕਿ ਉਹ ਆਪਣੀ ਆਰਥਿਕ ਹਾਲਤ ਸੁਧਾਰ ਸਕਣ। ਉਹ ਵਿਦਰੋਹ ਦੀ ਆੜ੍ਹ ਵਿਚ ਸਮਾਜ ਵਿਰੋਧੀ ਤੇ ਸਿੱਖ ਅਸੂਲਾਂ ਵਿਰੋਧੀ ਕਾਰਵਾਈਆਂ ਕਰਨ ਲੱਗ ਪਏ ਸਨ। ਉਨਾਂ ਅੰਦਰ ਕੌਮ ਲਈ ਕੁਰਬਾਨੀ ਕਰਨ ਦਾ ਕੋਈ ਜਜਬਾ ਨਹੀ ਸੀ। ਉਹ ਤਾਂ ਆਪਣੇ ਆਪ ਨੂੰ ਆਰਥਿਕ ਪੱਖੋ ਸੁਆਰਨ ਅਤੇ ਆਪਣੀਆਂ ਦੁਸ਼ਮਣੀਆਂ ਕੱਢਣ ਲਈ ਇਸ ਵਿਦਰੋਹ ਵਿਚ ਸ਼ਾਮਿਲ ਹੋਏ ਸਨ। ਅਜਿਹੇ ਲੋਕਾਂ ਕਾਰਨ ਇਸ ਵਿਦਰੋਹ ਨੂੰ ਧੱਕਾ ਜਰੂਰ ਲੱਗਾ ਸੀ। ਪਰ ਫਿਰ ਵੀ ਇਸ ਵਿਦਰੋਹ ਉੱਤੇ ਕੋਈ ਖਾਸ ਅਸਰ ਨਹੀ ਹੋਇਆ। ਇਸ ਵਿਦਰੋਹ







ਵੀ ਇਸ ਵਿਦਰੋਹ ਉੱਤੇ ਕੋਈ ਖਾਸ ਅਸਰ ਨਹੀ ਹੋਇਆ। ਇਸ ਵਿਦਰੋਹ ਨੂੰ ਦਬਾਉਣ ਲਈ ਸਰਕਾਰ ਦਾ ਹਰ ਯਤਨ ਫੇਲ ਹੋ ਰਿਹਾ ਸੀ। ਬਹੁਤ ਸਾਰੇ ਸਿੱਖ ਜੋ ਸਰਕਾਰੀ ਨੌਕਰੀਆਂ ਕਰ ਰਹੇ ਸਨ ਉਨਾ ਨੇ ਸਰਕਾਰ ਵਿਰੁੱਧ ਰੋਸ ਪ੍ਰਗਟ ਕਰਨ ਲਈ ਆਪਣੀਆਂ ਨੌਕਰੀਆਂ ਛੱਡ ਦਿੱਤੀਆਂ। ਪੰਜਾਬ ਵਿਚ ਜੁਝਾਰੂ ਸਿੰਘਾਂ ਨੇ ਆਪਣੇ ਕਾਨੂੰਨ ਲਾਗੂ ਕਰ ਦਿੱਤੇ ਸਨ। ਲੱਚਰਤਾ ਨੂੰ ਖਤਮ ਕਰਨ ਲਈ ਗੰਦੇ ਗੀਤ ਗਾਉਣ ਵਾਲੇ ਮਸ਼ਹੂਰ ਗਾਇਕ ਚਮਕੀਲੇ ਨੂੰ ਉਸਦੀ ਸਾਥੀ ਗਾਇਕਾ ਦੇ ਨਾਲ ਸਟੇਜ ਉੱਤੇ ਗਾਉਦੇ ਸਮੇ ਹੀ ਕਤਲ ਕਰ ਦਿੱਤਾ ਗਿਆ। ਜਿਸ ਪਿੰਡ ਵਿਚ 11 ਬੰਦਿਆਂ ਤੋ ਵੱਧ ਦੀ ਬਰਾਤ ਆਉਦੀ ਸੀ ਤਾਂ ਉਸ ਬਰਾਤ ਨੂੰ ਕਾਨੂੰਨ ਤੋੜਨ ਦੀ ਸਜਾ ਲਗਾਈ ਜਾਂਦੀ ਸੀ। ਬੰਦਿਆਂ ਤੋ ਪਿੰਡ ਦੀਆਂ ਗਲੀਆਂ ਨਾਲੀਆਂ ਸਾਫ ਕਰਵਾਈਆਂ ਜਾਂਦੀਆਂ ਸਨ ਅਤੇ ਔਰਤਾਂ ਤੋ ਪਾਥੀਆਂ ਪਥਵਾਈਆਂ ਜਾਂਦੀਆਂ ਸਨ। ਦਹੇਜ ਲੈਣ ਉੱਪਰ ਸਖਤੀ ਨਾਲ ਰੋਕ ਲਗਾਈ ਗਈ ਸੀ। ਆਮ ਲੋਕਾਂ ਨੂੰ ਤੰਗ ਕਰਨ ਵਾਲੇ ਤੇ ਨਸ਼ਾ ਵੇਚਣ ਵਾਲੇ ਬਦਮਾਸ਼ਾਂ ਦੇ ਗਿਰੋਹ ਖਤਮ ਕਰ ਦਿੱਤੇ ਗਏ ਸਨ। ਬਹੁਤ ਸਾਰੇ ਵੱਡੇ ਅਫਸਰਾਂ ਨੂੰ ਮਾਰਿਆ ਗਿਆ। ਵੱਡੇ ਪੱਧਰ ਉੱਤੇ ਸਰਕਾਰ ਦਾ ਜਾਨੀ ਅਤੇ ਮਾਲੀ ਨੁਕਸਾਨ ਕੀਤਾ ਗਿਆ ਕਈ ਥਾਂਵਾਂ ਉੱਤੇ ਜੁਝਾਰੂ ਸਿੱਖਾਂ ਵੱਲੋ C.R.P.F ਨੂੰ ਮੂਹਰੇ ਲਾ ਕੇ ਦੌੜਾਇਆ ਗਿਆ। ਇੰਝ ਲੱਗ ਰਿਹਾ ਸੀ ਕਿ ਭਾਰਤ ਦਾ ਇਕ ਹੋਰ ਟੁੱਕੜਾ ਹੋ ਜਾਵੇਗਾ ਜਿਸਦਾ ਨਾਮ ਹੋਵੇਗਾ 'ਖਾਲਿਸਤਾਨ'।

## ਜੁਝਾਰੂ ਸਿੰਘਾਂ ਨੂੰ ਬਦਨਾਮ ਕਰਨਾ

---

ਭਾਰਤ ਸਰਕਾਰ ਦੇ ਫਿਰਕੂ ਅਨਸਰਾ ਨੇ ਸਿੱਖਾਂ ਨੂੰ ਖ਼ਤਮ ਕਰਨ ਅਤੇ ਆਪਣੇ ਆਪ ਨੂੰ ਸ਼੍ਰੇਸ਼ਠ ਬਣਾਉਣ ਲਈ ਜੋ ਸਾਜਿਸ਼ ਕਤੀ ਸੀ ਉਹ ਹੁਣ







ਆਪਣੇ ਆਪ ਨੂੰ ਸ਼੍ਰੇਸ਼ਠ ਬਣਾਉਣ ਲਈ ਜੋ ਸਾਜਿਸ਼ ਕਤੀ ਸੀ ਉਹ ਹੁਣ ਭਾਰਤ ਲਈ ਹੀ ਖ਼ਤਰਾ ਬਣ ਗਈ ਸੀ ਕਿਉਂਕਿ ਉਹ ਸਿੱਖਾਂ ਦੀ ਸ਼ਕਤੀ ਦਾ ਗਲਤ ਅੰਦਾਜ਼ਾ ਲਗਾ ਬੈਠੇ ਸਨ ਭਲਾਂ ਜਿਸ ਕੌਮ ਨੇ ਦੇਸ਼ ਦੀ ਅਬਾਦੀ ਦਾ ਸੌਵਾਂ ਹਿੱਸਾ ਹੁੰਦੇ ਹੋਏ ਦੇਸ਼ ਨੂੰ ਅਜ਼ਾਦ ਕਰਵਾਉਣ ਵਿੱਚ 90% ਯੋਗਦਾਨ ਪਾਇਆ ਹੋਵੇ ਉਹ ਉਸ ਕੌਮ ਮੂਹਰੇ ਕਿਵੇਂ ਗੋਡੇ ਟੇਕ ਸਕਦੀ ਸੀ ਜਿਸ ਨੇ 900 ਸਾਲ ਵਿਦੇਸ਼ੀਆਂ ਦੀ ਗੁਲਾਮੀ ਕੀਤੀ ਸੀ ਅਤੇ ਦੇਸ਼ ਦਾ ਸਭ ਤੋਂ ਵੱਡਾ ਹਿੱਸਾ ਹੁੰਦੇ ਹੋਏ ਦੇਸ਼ ਨੂੰ ਅਜ਼ਾਦ ਕਰਵਾਉਣ ਵਿੱਚ ਨਾ ਮਾਤਰ ਹੀ ਯੋਗਦਾਨ ਪਾਇਆ ਸੀ। ਹੁਣ ਭਾਰਤ ਸਰਕਾਰ ਨੂੰ ਖ਼ਤਰਾ ਸੀ ਕਿ ਜੇਕਰ ਖਾੜਕੂ ਲਹਿਰ ਇਸ ਤਰ੍ਹਾਂ ਹੀ ਚਲਦੀ ਰਹੀ ਤਾਂ ਖਾਲਿਸਤਾਨ ਬਣਨ ਤੋਂ ਕੋਈ ਨਹੀਂ ਰੋਕ ਸਕਦਾ ਹੁਣ ਭਾਰਤ ਦੇ ਫਿਰਕੂ ਸ਼ਾਸਕਾਂ ਨੇ ਇੱਕ ਹੋਰ ਚਾਲ ਚੱਲੀ। ਇਸ ਚਾਲ ਦਾ ਮੁੱਖ ਨਿਸ਼ਾਨਾ ਖਾੜਕੂਆਂ ਨੂੰ ਆਮ ਲੋਕਾਂ ਵਿੱਚ ਬਦਨਾਮ ਕਰਨਾ ਸੀ। ਇਸ ਕੰਮ ਨੂੰ ਅੰਜਾਮ ਦੇਣ ਲਈ ਕੁਝ ਸਰਕਾਰੀ ਪਿੱਠੂਆਂ ਨੂੰ ਹਥਿਆਰ ਦੇ ਦਿੱਤੇ ਗਏ। ਉਨਾਂ ਨੂੰ ਅਜਿਹੀਆਂ ਕਾਰਵਾਈਆਂ ਕਰਨ ਲਈ ਕਿਹਾ ਗਿਆ ਜਿਨਾਂ ਨਾਲ ਜੁਝਾਰੂ ਸਿੰਘ ਆਮ ਲੋਕਾਂ ਵਿਚ ਬਦਨਾਮ ਹੋ ਜਾਣ ਅਤੇ ਲੋਕ ਇਨਾਂ ਨੂੰ ਪਨਾਹ ਅਤੇ ਖਾਣਾ ਪਾਣੀ ਦੇਣਾ ਬੰਦ ਕਰ ਦੇਣ। ਇਸ ਤਰ੍ਹਾਂ ਸਰਕਾਰੀ ਪਿੱਠੂਆਂ ਨੇ ਖਾੜਕੂਆਂ ਦੇ ਰੂਪ ਵਿੱਚ ਪ੍ਰਵਾਸੀ ਭਾਰਤੀਆਂ ਭਾਵ ਭਈਆਂ ਨੂੰ ਕਈ ਥਾਵਾਂ ਉੱਤੇ ਕਤਲ ਕੀਤਾ, ਬਹੁਤ ਥਾਵਾਂ ਉਤੇ ਸਿੱਖਾਂ ਦੇ ਘਰਾਂ ਵਿੱਚ ਲੁੱਟਮਾਰ ਕੀਤੀ ਗਈ ਇਨਾਂ ਨਕਲੀ ਜੁਝਾਰੂ ਸਿੰਘਾਂ ਨੇ ਆਮ ਲੋਕਾਂ ਤੇ ਧਨ ਲੁੱਟਣਾ ਸ਼ੁਰੂ ਕਰ ਦਿੱਤਾ ਕਈ ਥਾਂਵਾਂ ਉੱਤੇ ਪੂਰੇ ਦੇ ਪੂਰੇ ਸਿੱਖ ਪਰਿਵਾਰਾਂ ਨੂੰ ਲਾਈਨ ਵਿਚ ਖੜਾ ਕਰਕੇ ਗੋਲੀਆਂ ਮਾਰ ਦਿੱਤੀਆਂ ਗਈਆਂ। ਜੇਕਰ ਤਰਕ ਦੇ ਆਧਾਰ ਉੱਤੇ ਦੇਖਿਆ ਜਾਵੇ ਤਾਂ ਇਹ ਕਦੇ ਨਹੀ ਹੋ ਸਕਦਾ ਕਿ ਜੋ ਜੁਝਾਰੂ ਸਿੰਘ ਸਿੱਖਾਂ ਦੇ ਹੱਕਾਂ ਲਈ ਘਰ ਬਾਰ ਤਿਆਗ ਕੇ ਫੌਜ ਨਾਲ ਮੱਥਾ ਲਾਈ ਬੈਠੇ ਸਨ। ਉਹ ਆਪਣੀ ਹੀ ਕੌਮ ਦੇ ਲੌਕਾਂ ਨੂੰ ਲੁੱਟਣ ਲੱਗ ਜਾਣ। ਕਈ ਜਨਤਕ ਥਾਂਵਾਂ ਤੇ ਬੰਬ ਵਿਸਫੋਟ ਵੀ ਹੋਏ। ਇਸ ਤਰਾਂ ਗਲਤ ਅਨਸਰਾਂ ਦੀਆ ਕਾਰਵਾਈਆਂ ਕਾਰਨ ਜੁਝਾਰੂ ਸਿੰਘ ਆਮ ਲੋਕਾਂ ਵਿਚ ਬਦਨਾਮ ਹੋ








ਜਨਤਕ ਥਾਂਵਾਂ ਤੇ ਬੰਬ ਵਿਸਫੋਟ ਵੀ ਹੋਏ। ਇਸ ਤਰਾਂ ਗਲਤ ਅਨਸਰਾਂ ਦੀਆ ਕਾਰਵਾਈਆਂ ਕਾਰਨ ਜੁਝਾਰੂ ਸਿੰਘ ਆਮ ਲੋਕਾਂ ਵਿਚ ਬਦਨਾਮ ਹੋ ਗਏ। ਅੱਜ ਤੱਕ ਬਹੁਤ ਲੋਕ ਉਨਾਂ ਸਰਕਾਰੀ ਪਿੱਠੂਆਂ ਨੂੰ ਖਾੜਕੂ ਹੀ ਸਮਝਦੇ ਹਨ। ਅਤੇ ਉਨਾਂ ਦੀਆਂ ਕਾਰਵਾਈਆਂ ਬਾਰੇ ਗੱਲਾਂ ਕਰਦੇ ਹੋਏ ਜੁਝਾਰੂ ਸਿੰਘਾਂ ਨੂੰ ਗਾਲਾਂ ਕੱਢਦੇ ਹਨ। ਜਦਕਿ ਗਲਤ ਕਾਰਵਾਈਆਂ ਕਰਨ ਵਾਲੇ ਜੁਝਾਰੂ ਸਿੰਘ ਨਹੀਂ ਸਨ। ਇਹ ਗੱਲ ਅੱਜ ਤੱਕ ਸਾਡ ਜ਼ਿਆਦਾਤਰ ਲੋਕਾਂ ਨੂੰ ਪਤਾ ਨਹੀਂ ਹੈ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਸਰਕਾਰ ਖਾੜਕੂਆਂ ਨੂੰ ਬਦਨਾਮ ਕਰਨ ਵਿੱਚ ਸਫਲ ਹੋ ਗਈ ਸੀ ਜ਼ਿਆਦਾਤਰ ਆਮ ਲੋਕਾਂ ਨੇ ਖਾੜਕੂਆਂ ਦਾ ਸਾਥ ਦੇਣਾ ਛੱਡ ਦਿੱਤਾ ਸੀ। 1989 ਵਿੱਚ ਜਦ ਵਿਧਾਨ ਸਭ ਚੋਣਾ ਹੋਣੀਆਂ ਸਨ ਤਾਂ ਅਕਾਲੀ ਦਲ ਦੇ ਦੋ ਦਰਜਨ ਤੋਂ ਵੱਧ ਉਮੀਦਵਾਰਾਂ ਨੂੰ ਸਟੇਜਾਂ ਉਤੇ ਹੀ ਗੋਲੀਆਂ ਮਾਰ ਕੇ ਖ਼ਤਮ ਕਰ ਦਿੱਤਾ ਗਿਆ। ਪਰ ਕਾਂਗਰਸ ਦੇ ਕਿਸੇ ਵੀ ਉਮੀਦਵਾਰ ਦਾ ਕੋਈ ਵਾਲ ਵੀ ਵਿੰਗਾਂ ਨਹੀਂ ਹੋਇਆ ਸੀ। ਇਸ ਤੋਂ ਕੀ ਪਤਾ ਚਲਦਾ ਹੈ? ਸ਼ੱਕ ਦੀ ਸੂਈ ਕਿਸ ਪਾਸੇ ਜਾਂਦੀ ਹੈ? ਅਸਲ ਵਿੱਚ ਇਹ ਕੰਮ ਜੁਝਾਰੂ ਸਿੰਘ ਵੱਲੋਂ ਨਹੀਂ ਕੀਤਾ ਗਿਆ ਸੀ ਇਹ ਕੰਮ ਤਾਂ ਫਿਰਕੂ ਲੀਡਰਾਂ ਦੁਆਰਾ ਕਰਵਾਇਆ ਗਿਆ ਸੀ। ਉਨ੍ਹਾ ਨੇ ਇਕ ਤੀਰ ਨਾਲ ਦੋ ਸ਼ਿਕਾਰ ਕੀਤੇ, ਪਹਿਲਾਂ ਤਾਂ ਇਹ ਕਿ ਇਸ ਕਾਰਵਾਈ ਨਾਲ ਚੋਣਾਂ ਰੱਦ ਹੋ ਗਈਆਂ ਸਨ ਜੇਕਰ ਚੋਣਾਂ ਹੁੰਦੀਆਂ ਤਾਂ ਅਕਾਲੀ ਦਲ ਦੀ ਜਿੱਤ ਪੱਕੀ ਸੀ ਤੇ ਸਿੱਖਾਂ ਹੱਥ ਬਹੁਤ ਤਾਕਤ ਆ ਜਾਣੀ ਸੀ। ਦੂਜਾ ਇਹ ਕਿ ਅਜਿਹਾ ਕਰਨ ਨਾਲ ਜੁਝਾਰੂ ਸਿੰਘ ਆਮ ਲੋਕਾਂ ਵਿੱਚ ਹੋਰ ਵੀ ਬਦਨਾਮ ਹੋ ਗਏ।

---

## ਸਿੱਖਾਂ ਨਾਲ ਧੋਖਾ

---

1992 ਤੱਕ ਬਹੁਤ ਸਾਰੇ ਸਰਕਾਰੀ ਅਨਸਰ ਜੁਝਾਰੂ ਸਿੰਘਾਂ ਵਿੱਚ







1992 ਤੱਕ ਬਹੁਤ ਸਾਰੇ ਸਰਕਾਰੀ ਅਨਸਰ ਜੁਝਾਰੂ ਸਿੰਘਾਂ ਵਿੱਚ ਸ਼ਾਮਿਲ ਹੋ ਚੁੱਕੇ ਸਨ। ਉਹ ਹੁਣ ਪੰਜਾਬ ਦੇ ਲੋਕਾਂ ਤੋਂ ਕੋਈ ਵੀ ਕੰਮ ਕਰਵਾ ਸਕਦੇ ਸਨ। ਜਦ 1992 ਦੀਆਂ ਵਿਧਾਨ ਸਭਾ ਚੋਣਾ ਦਾ ਸਮਾਂ ਆਇਆ ਤਾਂ ਸਿੱਖਾਂ ਨੂੰ ਚੋਣਾਂ ਦਾ ਬਾਈਕਾਟ ਕਰਨ ਲਈ ਕਿਹਾ ਗਿਆ। ਆਖਿਰ ਬਾਈਕਾਟ ਕਰਨ ਦੀ ਕੀ ਲੋੜ ਸੀ? ਜੇਕਰ ਚੋਣਾਂ ਹੁੰਦੀਆਂ ਤਾਂ ਸਿੱਖ ਆਗੂਆਂ ਦੀ ਜਿੱਤ ਪੱਕੀ ਸੀ ਪਰ ਫਿਰ ਵੀ ਪੰਜਾਬ ਦੇ ਲੋਕਾਂ ਨੂੰ ਜੁਝਾਰੂ ਸਿੰਘਾਂ ਵਿੱਚ ਸ਼ਾਮਿਲ ਹੋ ਚੁੱਕੇ ਸਰਕਾਰੀ ਪਿੱਠੂਆਂ ਨੇ ਗੁੰਮਰਾਹ ਕਰਕੇ ਬਾਈਕਾਟ ਕਰਨ ਲਈ ਉਕਸਾਇਆ ਸਿੱਖਾਂ ਨੂੰ ਕੇਂਦਰ ਸਰਕਾਰ ਵੱਲੋਂ ਸਿੱਖਾਂ ਦੇ ਵਿਰੁੱਧ ਕੀਤੇ ਗਏ ਕੰਮਾਂ ਲਈ ਚੋਣਾਂ ਦਾ ਬਾਈਕਾਟ ਕਰਕੇ ਰੋਸ ਦਾ ਪ੍ਰਦਰਸ਼ਨ ਕਰਨ ਲਈ ਆਖਿਆ ਗਿਆ ਅਤੇ ਇਸ ਕੰਮ ਵਿੱਚ ਫ਼ਿਰਕੂ ਸਿਆਸਤਦਾਨਾਂ ਦੀ ਬਾਈਕਾਟ ਨੀਤੀ ਸਫਲ ਹੋ ਗਈ 95% ਲੋਕਾਂ ਨੇ ਚੋਣਾਂ ਦਾ ਬਾਈਕਾਟ ਕਰ ਦਿੱਤਾ ਅਤੇ ਅਕਾਲੀ ਆਗੂਆਂ ਦੁਆਰਾ ਲੋਕਾਂ ਦੇ ਫੈਸਲੇ ਦਾ ਸਮਰਥਨ ਕਰਦੇ ਹੋਏ ਆਪਣੇ ਨਾਮ ਵਾਪਿਸ ਲੈ ਲਏ ਗਏ। 5% ਵੋਟਾਂ ਲੈ ਕੇ ਕਾਂਗਰਸੀ ਆਗੂ ਜਿੱਤ ਗਏ ਤੇ ਬੇਅੰਤ ਸਿੰਘ ਦੀ ਅਗਵਾਈ ਵਿੱਚ ਪੰਜਾਬ ਅੰਦਰ ਕਾਂਗਰਸ ਦੀ ਸਰਕਾਰ ਸੱਤਾ ਵਿੱਚ ਆ ਗਈ। ਜੇਕਰ ਤਰਕ ਦੇ ਆਧਾਰ ਉੱਤੇ ਦੇਖਿਆ ਜਾਵੇ ਤਾਂ ਇਸ ਬਾਈਕਾਟ ਦਾ ਸਿੱਖਾਂ ਨੂੰ ਕੀ ਫਾਇਦਾ ਹੋਇਆ? ਇਸਦਾ ਉੱਤਰ ਹੈ- ਕੁਝ ਵੀ ਨਹੀਂ। ਸਗੋਂ ਫਾਇਦਾ ਕਾਂਗਰਸ ਨੂੰ ਹੋਇਆ ਬਾਈਕਾਟ ਦਾ ਸਮਰਥਨ 95% ਲੋਕਾਂ ਨੇ ਕੀਤਾ ਸੀ ਜੇਕਰ ਬਾਈਕਾਟ ਨਾ ਕੀਤਾ ਜਾਦਾ ਤਾਂ ਇਹ ਸਾਰੀਆਂ ਵੋਟਾ ਅਕਾਲੀ ਦਲ ਨੂੰ ਪੈਣੀਆਂ ਸਨ ਤੇ ਸਿੱਖ ਆਗੂਆਂ ਦੀ ਸਰਕਾਰ ਬਣ ਜਾਣੀ ਸੀ। ਪਰ ਸਰਕਾਰੀ ਅਨਸਰਾ ਨੇ ਜੁਝਾਰੂ ਸਿੰਘਾਂ ਦੇ ਰੂਪ ਵਿੱਚ ਰੋਸ ਪ੍ਰਦਰਸ਼ਨ ਦਾ ਨਾਅਰਾ ਲਾ ਕੇ ਸਿੱਖ ਲੋਕਾਂ ਨੂੰ ਗੁੰਮਰਾਹ ਕੀਤਾ ਤੇ ਕਾਂਗਰਸ ਦੀ ਜਿੱਤ ਹੋਈ। ਸਿੱਖ ਸਰਕਾਰ ਤਾਂ ਬਣਾਉਣਾ ਚਾਹੁੰਦੇ ਸਨ ਪਰ ਹਰ ਵਾਰ ਉਹ ਸਰਕਾਰੀ ਚਾਲਾ ਵਿੱਚ ਫਸ ਜਾਂਦੇ ਸਨ ਤੇ ਉਨ੍ਹਾਂ ਨੂੰ ਸਰਕਾਰ ਬਣਾਉਣ ਦਾ ਮੌਕਾ ਹੀ ਨਹੀਂ ਦਿੱਤਾ ਜਾ ਰਿਹਾ ਸੀ ਕਿਉਂਕਿ ਅਜਿਹਾ ਹੋਣ ਤੇ ਸਿੱਖਾਂ ਦੀ ਸ਼ਕਤੀ ਕਾਫੀ ਵਧ ਜਾਣੀ ਸੀ। ਸਿੱਖਾ ਨੂੰ ਰਾਜਨੀਤਿਕ ਸੂਝ ਬੂਝ

   



ਸਿੱਖਾਂ ਦੀ ਸ਼ਕਤੀ ਕਾਫੀ ਵਧ ਜਾਣੀ ਸੀ। ਸਿੱਖਾ ਨੂੰ ਰਾਜਨੀਤਿਕ ਸੂਝ ਬੂਝ ਘੱਟ ਹੋਣ ਕਾਰਨ ਇਹ ਸਭ ਹੋ ਰਿਹਾ ਸੀ ਤੇ ਦੂਜੇ ਪਾਸੇ ਕੇਂਦਰ ਸਰਕਾਰ ਦੇ ਫਿਰਕੂ ਸਿਆਸਤਦਾਨਾ ਪਾਸ ਰਾਜਨੀਤੀ ਦੀ ਸੂਝ ਬੂਝ ਅਤੇ ਸ਼ਕਤੀ ਦੋਵੇਂ ਹੀ ਸਨ ਉਹ ਹਮੇਸ਼ਾ ਨੀਤੀ ਉੱਤੇ ਚੱਲ ਕੇ ਸਿੱਖਾਂ ਨੂੰ ਸਰਕਾਰ ਬਣਾਉਣ ਹੀ ਨਹੀਂ ਦਿੰਦੇ ਸਨ।

ਝੂਠੇ ਪੁਲਿਸ ਮੁਕਾਬਲੇ



1992 ਵਿੱਚ ਬਿਅੰਤ ਸਿੰਘ ਜਦ ਮੁੱਖ ਮੰਤਰੀ ਬਣਿਆ ਉਸ ਸਮੇਂ ਖਾੜਕੂ ਲਹਿਰ ਆਪਣੇ ਜੋਰਾ ਤੇ ਸੀ। ਪਰ ਇਸ ਸਮੇਂ ਤੱਕ ਸਰਕਾਰੀ ਮੁਖਬਰ ਵੀ ਖਾੜਕੂਆਂ ਵਿੱਚ ਸ਼ਾਮਿਲ ਹੋ ਚੁੱਕੇ ਸਨ। ਉਨਾਂ ਨੇ ਪੁਲਿਸ ਨੂੰ ਖਾੜਕੂਆਂ ਬਾਰੇ ਸੁਹ ਦੇਣੀ ਸ਼ੁਰੂ ਕਰ ਦਿੱਤੀ ਸੀ। ਹਰ ਰੋਜ ਖਾੜਕੂਆਂ ਦੇ ਇਨਕਾਉਟਰ ਹੋਣ ਦੀਆਂ ਖਬਰਾਂ ਸਾਹਮਣੇ ਆਉਣ ਲੱਗੀਆਂ ਪੰਜਾਬ ਦਾ D.G.P ਉਸ ਸਮੇਂ K.P.S. Gill ਸੀ ਉਸਨੇ ਬਹੁਤ ਸਖਤਾਈ ਨਾਲ ਪੁਲਿਸ ਨੂੰ ਸਿੱਖਾਂ ਵਿਰੁੱਧ ਕਾਰਵਾਈ ਕਰਨ ਦੇ ਆਦੇਸ਼ ਦਿੱਤੇ ਹੋਏ ਸਨ। ਇਸ ਸਮੇਂ ਭਾਰਤ ਸਰਕਾਰ ਦੇ ਫਿਰਕੂ ਅਨਸਰਾਂ ਨੂੰ ਸਿੱਖ ਕੌਮ ਉੱਪਰ ਇਕ ਡੂੰਘੀ ਸੱਟ ਮਾਰਨ ਦਾ ਅਵਸਰ ਮਿਲ ਗਿਆ ਸੀ ਹੁਣ ਪੂਰੀ ਦੁਨੀਆ ਸਾਹਮਣੇ ਭਾਰਤ ਸਰਕਾਰ ਅਤੇ ਸਿੱਖਾਂ ਦੀ ਲੜਾਈ ਆ ਚੁੱਕੀ ਸੀ। ਸਿੱਖ 'ਖਾਲਿਸਤਾਨ' ਦੀ ਮੰਗ ਕਰ ਰਹੇ ਸਨ। ਭਾਰਤ ਸਰਕਾਰ ਨੇ ਖਾਲਿਸਤਾਨ ਦੀ ਮੰਗ ਕਰਨ ਵਾਲਿਆਂ ਨੂੰ ਭਾਰਤ ਦੀ ਅਖੰਡਤਾ ਲਈ ਖਤਰਾ ਦੱਸ ਕੇ ਉਨ੍ਹਾਂ ਦੀਆਂ ਹਿੰਸਕ ਕਾਰਵਾਈਆਂ ਕਾਰਨ ਉਹਨਾ ਨੂੰ ਅੱਤਵਾਦੀ ਘੋਸ਼ਿਤ ਕਰ ਦਿੱਤਾ ਸੀ। ਭਾਰਤ ਸਰਕਾਰ ਦੇ ਫਿਰਕੂ ਅਨਸਰਾ ਨੇ ਅੱਤਵਾਦ ਨੂੰ ਖ਼ਤਮ ਕਰਨ ਦੀ ਆੜ ਵਿੱਚ ਸਿੱਖ ਕੌਮ ਉੱਤੇ ਜੁਲਮ ਢਾਹੁਣੇ ਸ਼ੁਰੂ ਕਰ ਦਿੱਤੇ। ਹਰ ਇੱਕ ਕੌਮ ਦੇ ਨੌਜੁਆਨ ਉਸਦੀ ਰੀੜ੍ਹ ਦੀ ਹੱਡੀ ਹੁੰਦੇ ਹਨ ਜੇਕਰ ਨੌਜੁਆਨ ਖ਼ਤਮ ਹੋ ਜਾਣ ਤਾਂ ਕੌਮ ਦਾ ਵੱਡੇ ਤੋਂ ਵੱਡਾ ਸੰਘਰਸ਼ ਖ਼ਤਮ ਹੋ ਜਾਂਦਾ ਹੈ। ਭਾਰਤ ਸਰਕਾਰ ਨੇ ਉਸ ਸਮੇਂ ਦੇ ਮੁੱਖ ਮੰਤਰੀ ਬੇਅੰਤ ਸਿੰਘ ਅਤੇ ਪੰਜਾਬ ਦੇ D.G.P ਕੇ ਪੀ. ਐਸ ਗਿੱਲ ਦੀ ਮੱਦਦ ਨਾਲ ਨਿਰਦੋਸ਼ ਸਿੱਖ








5:37 PM BSNL Vodafone E

ਮੰਤਰੀ ਬੇਅੰਤ ਸਿੰਘ ਅਤੇ ਪੰਜਾਬ ਦੇ D.G.P ਕੇ ਪੀ. ਐਸ ਗਿੱਲ ਦੀ ਮੱਦਦ ਨਾਲ ਨਿਰਦੋਸ਼ ਸਿੱਖ ਨੌਜੁਆਨਾ ਨੂੰ ਜਿਨਾ ਦਾ ਖਾੜਕੂਆਂ ਨਾਲ ਕੋਈ ਲੈਣਾ ਦੇਣਾ ਵੀ ਨਹੀਂ ਸੀ ਫਰਜੀ ਮੁਕਾਬਲੇ ਬਣਾ ਬਣਾ ਕੇ ਸ਼ਹੀਦ ਕੀਤਾ 1 ਲੱਖ ਤੋਂ ਵੱਧ ਨੌਜੁਆਨਾ ਨੂੰ 3 ਕੁ ਸਾਲ ਵਿੱਚ ਮਾਰ ਦਿੱਤਾ ਗਿਆ। ਖਾੜਕੂਆਂ ਦੀ ਗਿਣਤੀ ਤਾਂ ਸੈਕੜਿਆਂ ਵਿੱਚ ਹੀ ਸੀ। ਪਰ ਖਾੜਕੂਆਂ ਨੂੰ ਖ਼ਤਮ ਕਰਨ ਦੀ ਆੜ ਵਿੱਚ ਪੂਰੀ ਸਿੱਖ ਨੌਜੁਆਨੀ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਗਈ। ਇਸ ਤਰ੍ਹਾਂ ਖਾੜਕੂ ਸੰਘਰਸ਼ ਲਗਭਗ ਖ਼ਤਮ ਹੋ ਗਿਆ ਸੀ। ਸਰਹੱਦੀ ਪਿੰਡਾਂ ਦਾ ਤਾ ਇੰਨਾ ਮਾੜਾ ਹਾਲ ਸੀ ਕਿ ਜੁਆਨ ਮੁੰਡੇ ਬਹੁਤ ਘੱਟ ਦਿਖਾਈ ਦਿੰਦੇ ਸਨ। ਪੁਲਿਸ ਸਿੱਖ ਨੌਜੁਆਨਾ ਨੂੰ ਧੱਕੇ ਨਾਲ ਘਰੋਂ ਫੜ ਕੇ ਲੇ ਜਾਂਦੀ ਸੀ ਅਤੇ ਰਸਤੇ ਵਿੱਚ ਉਨ੍ਹਾ ਦੇ ਇਨਕਾਉਟਰ ਕਰ ਦਿੱਤੇ ਜਾਂਦੇ ਸਨ। ਭਾਰਤ ਸਰਕਾਰ ਬਾਕੀ ਦੇਸ਼ਾ ਨੂੰ ਇਹ ਕਹਿ ਰਹੀ ਸੀ ਕਿ ਸਿੱਖ ਅੱਤਵਾਦੀ ਹਨ ਅਤੇ ਇਹ ਭਾਰਤ ਦੀ ਅਖੰਡਤਾ ਲਈ ਖ਼ਤਰਾ ਹਨ ਤੇ ਇਸ ਆੜ ਵਿੱਚ ਮੁੰਡਿਆ ਦੇ ਧੜਾ ਧੜ ਫਰਜੀ ਮੁਕਾਬਲੇ ਬਣਾਏ ਜਾ ਰਹੇ ਸਨ। ਭਾਰਤ ਸਰਕਾਰ ਨੂੰ ਹੁਣ ਆਪਣੀ ਭੜਾਸ ਕੱਢਣ ਦਾ ਮੌਕਾ ਮਿਲ ਗਿਆ ਸੀ। ਬੇਅੰਤ ਦੇ ਜਿਉਦੇ ਜੀਅ ਲੱਖ ਤੋਂ ਵੱਧ ਨੌਜੁਆਨਾ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਇਨਾ ਦੇ ਜੁਲਮ ਜਕਰੀਆ ਖਾਂ ਦੇ ਜੁਲਮਾਂ ਨੂੰ ਵੀ ਮਾਤ ਪਾ ਗਏ। ਹਰ ਰੋਜ ਖੇਤਾਂ ਵਿੱਚ 1 ਸਿੱਖ ਨੌਜੁਆਨਾ ਦੀਆਂ ਲਾਸ਼ਾ ਦੇਖਣ ਨੂੰ ਮਿਲਦੀਆਂ ਸਨ। ਪੁਲਿਸ ਵੱਲੋਂ ਸਿੱਖ ਪਰਿਵਾਰਾਂ ਨਾਲ ਬਹੁਤ ਭੈੜਾ ਸਲੂਕ ਕੀਤਾ ਜਾਂਦਾ ਸੀ। ਸਿੱਖ ਲੜਕੀਆਂ ਨਾਲ ਸਮੂਹਿਕ ਬਲਾਤਕਾਰ ਕੀਤੇ ਗਏ ਇੰਨਾ ਜੁਲਮ ਕੀਤਾ ਗਿਆ ਕਿ ਸ਼ਬਦਾ ਵਿੱਚ ਬਿਆਨ ਕਰਨ ਅਸੰਭਵ ਹੈ। ਇਤਿਹਾਸ ਵਿੱਚ ਸ਼ਾਇਦ ਹੀ ਕਿਸੇ ਹੋਰ ਕੌਮ ਨਾਲ ਅਜਿਹਾ ਖੂਨੀ ਖੇਲ ਖੇਲਿਆ ਗਿਆ ਹੋਵੇ। ਜੁਲਮ ਆਪਣੀਆਂ ਸਾਰੀਆਂ ਹੱਦਾ ਟੱਪ ਚੁੱਕਿਆ ਸੀ। 1995 ਵਿੱਚ ਕੁਝ ਸਿੱਖ ਨੌਜੁਆਨਾ ਨੇ ਮਿਲ ਕੇ ਪੰਜਾਬ ਦੇ ਮੁੱਖ ਮੰਤਰੀ ਬੇਅੰਤ ਸਿੰਘ ਨੂੰ ਮਾਰਨ ਦੀ ਯੋਜਨਾ ਬਣਾਈ। ਬੇਅੰਤ ਸਿੰਘ ਨੂੰ ਮਾਰਨ ਵਾਲਾ ਦਿਲਾਵਰ ਸਿੰਘ ਪੁਲਿਸ ਵਿੱਚ ਸੀ। ਉਸ ਨੇ ਆਪਣੇ ਸਾਥੀਆਂ ਨਾਲ ਮਿਲਕੇ ਬੇਅੰਤ ਨੂੰ ਮਾਰਨ ਲਈ ਇਕ ਬਾਰੂਦੀ ਬੈਲਟ ਤਿਆਰ ਕਰਵਾਈ ਅਤੇ ਉਸ ਵਿੱਚ RDX ਭਰ ਦਿੱਤਾ ਜਦ ਬੇਅੰਤ ਸਿੰਘ ਸੈਕਟਰੀਏਟ ਵਿੱਚੋਂ ਬਾਹਰ ਆ ਕੇ ਗੱਡੀ ਵਿੱਚ ਬੈਠਿਆ ਤਾਂ ਕੋਲ ਖੜ੍ਹੇ ਦਿਲਾਵਰ ਸਿੰਘ ਨੇ ਬੈਲਟ ਦਾ ਬਟਨ ਦਬਾ ਦਿੱਤਾ ਤੇ ਬੇਅੰਤ ਸਿੰਘ ਦੇ ਪਰਖੱਚੇ ਉੱਡ ਗਏ। ਇਹ ਧਮਾਕਾ ਬਹੁਤ ਹੀ ਵੱਡਾ ਸੀ ਬੇਅੰਤ ਸਿੰਘ ਦੀ ਕਾਰ ਕੋਲ ਖੜੇ 21 ਲੋਕ ਮਾਰੇ ਗਏ। ਬੇਅੰਤ ਸਿੰਘ ਦੀ ਲਾਸ਼ ਦਾ ਤਾਂ ਪਤਾ ਹੀ ਨਹੀਂ ਲੱਗਿਆ ਕਿ ਕਿੱਥੇ ਹੈ। ਇਸ ਤੋਂ ਬਾਅਦ ਪੰਜਾਬ ਵਿੱਚ ਇਨਕਾਂਓਂਟਰ ਅਚਾਨਕ ਹੀ ਬੰਦ ਹੋ ਗਏ। ਖਾੜਕ ਲਹਿਰ ਇਸ ਖ਼ੂਨੀ ਖੇਡ ਵਿੱਚ ਖ਼ਤਮ ਹੋ ਗਈ








ਧਮਾਕਾ ਬਹੁਤ ਹੀ ਵੱਡਾ ਸੀ ਬੇਅੰਤ ਸਿੰਘ ਦੀ ਕਾਰ ਕੋਲ ਖੜੇ 21 ਲੋਕ ਮਾਰੇ ਗਏ। ਬੇਅੰਤ ਸਿੰਘ ਦੀ ਲਾਸ਼ ਦਾ ਤਾਂ ਪਤਾ ਹੀ ਨਹੀਂ ਲੱਗਿਆ ਕਿ ਕਿੱਥੇ ਹੈ। ਇਸ ਤੋਂ ਬਾਅਦ ਪੰਜਾਬ ਵਿੱਚ ਇਨਕਾਂਉਂਟਰ ਅਚਾਨਕ ਹੀ ਬੰਦ ਹੋ ਗਏ। ਖਾੜਕੂ ਲਹਿਰ ਇਸ ਖ਼ੂਨੀ ਖੇਡ ਵਿੱਚ ਖ਼ਤਮ ਹੋ ਗਈ ਸੀ। ਖਾੜਕੂ ਲਹਿਰ ਦੇ ਖ਼ਤਮ ਹੋਣ ਦੇ ਦੋ ਕਾਰਨ ਸਨ ਇੱਕ ਤਾਂ ਇਹ ਕਿ ਮੁਖਬਰਾ ਨੇ ਧੋਖੇ ਨਾਲ ਖਾੜਕੂ ਸਿੰਘਾਂ ਨੂੰ ਮਰਵਾ ਦਿੱਤਾ ਸੀ ਦੂਜਾ ਇਹ ਕਿ ਖਾੜਕੂ ਸਿੰਘਾਂ ਨੂੰ ਗਾਇਡ ਕਰਨ ਵਾਲਾ ਕੋਈ ਇੱਕ ਨਹੀਂ ਸੀ। ਹਰ ਜੱਥੇਬੰਦੀ ਆਪਣੇ ਹੀ ਤਰੀਕੇ ਨਾਲ ਕੰਮ ਕਰਦੀ ਸੀ ਉਨਾਂ ਵਿੱਚ ਏਕਤਾ ਦੀ ਘਾਟ ਸੀ ਜੇਕਰ ਉਹ ਇਕ ਹੀ ਪਲੇਟਫਾਰਮ ਉੱਤੇ ਇਕੱਠੇ ਹੋ ਕੇ ਕਿਸੇ ਇਕ ਦੀ ਅਗਵਾਈ ਵਿੱਚ ਕੰਮ ਕਰਦੇ ਤਾਂ ਨਤੀਜੇ ਸ਼ਾਇਦ ਹੋਰ ਹੁੰਦੇ। ਪਰ ਫਿਰ ਵੀ ਇਹ ਸੰਘਰਸ਼ ਬਹੁਤ ਵੱਡਾ ਸੀ। ਇਸ ਹਥਿਆਰਬੰਦ ਵਿਦਰੋਹ ਨੇ ਭਾਰਤ ਨੂੰ ਜੜ੍ਹਾਂ ਤੱਕ ਹਿਲਾ ਕੇ ਰੱਖ ਦਿੱਤਾ ਸੀ। 1978 ਤੋਂ ਲੈ ਕੇ 1996 ਤੱਕ ਸਿੱਖਾਂ ਦਾ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ ਜਿਸਨੂੰ ਕਦੇ ਪੂਰਾ ਹੀ ਨਹੀਂ ਕੀਤਾ ਜਾ ਸਕਦਾ 1,50,000 ਦੇ ਕਰੀਬ ਨੌਜੁਆਨਾ ਦੇ ਇਨਕਾਉਟਰ ਕੀਤੇ ਗਏ। ਹਜ਼ਾਰਾ ਬੀਬੀਆ ਵਿਧਵਾ ਹੋ ਗਈਆਂ ਬੱਚੇ ਅਨਾਥ ਹੋ ਗਏ। ਮਾਵਾਂ ਆਪਣੇ ਪੁੱਤਰਾਂ ਨੂੰ ਉਡੀਕ ਰਹੀਆ ਸਨ ਕਿ ਪੁਲਿਸ ਉਨਾਂ ਨੂੰ ਛੱਡ ਦੇਵੇਗੀ ਪਰ ਇਹ ਉਡੀਕ ਕਦੇ ਖ਼ਤਮ ਹੋਣ ਵਾਲੀ ਨਹੀਂ ਸੀ ਕਿਉਂਕਿ ਉਨਾ ਦੇ ਹੀਰੇ ਪੁੱਤ ਉਹਨਾਂ ਤੋਂ ਖੋਹ ਲਏ ਗਏ ਸਨ। ਜ਼ਿਆਦਾਤਰ ਪਰਿਵਾਰਾਂ ਨੂੰ ਆਪਣੇ ਲੜਕਿਆਂ ਦੇ ਆਖਰੀ ਵਾਰ ਮੂੰਹ ਤੱਕ ਦੇਖਣੇ ਨਸੀਬ ਨਹੀਂ ਹੋਏ ਸਨ। ਧੀਆਂ ਭੈਣਾਂ ਦੀਆਂ ਇੱਜ਼ਤਾਂ ਨਾਲ ਬੇਰਹਿਮੀ ਨਾਲ ਖੇਲਿਆ ਗਿਆ। ਭਾਰਤ ਸਰਕਾਰ ਸਿੱਖਾਂ ਦੀ ਚੜ੍ਹਦੀ ਕਲਾ ਨੂੰ ਢਹਿਦੀ ਕਲਾ ਵਿਚ ਪਰਿਵਰਤਿਤ ਕਰਨਾ ਚਾਹੁੰਦੀ ਸੀ। ਸਿੱਖਾਂ ਦਾ ਕਦੇ ਨਾ ਪੂਰਾ ਹੋਣ ਵਾਲਾ ਨੁਕਸਾਨ ਕੀਤਾ ਗਿਆ। 1978 ਤੋਂ 1996 ਤੱਕ ਲਗਭਗ 2,50,000 ਸਿੱਖਾ ਨੂੰ ਸ਼ਹੀਦ ਕੀਤਾ ਗਿਆ।

ਭਾਰਤ ਦੇ ਫਿਰਕੂ ਸਿਆਸਤਦਾਨਾ ਨੇ ਸਿੱਖਾਂ ਨੂੰ ਕੁਚਲਣ ਅਤੇ ਬਰਬਾਦ ਕਰਨ ਲਈ ਜੋ ਚਾਲ ਖੇਡੀ ਸੀ ਉਸ ਦਾ ਪੰਜਾਬ ਨੂੰ ਹੱਦ ਨਾਲੋਂ ਵੱਧ ਨੁਕਸਾਨ ਹੋਇਆ। ਪੰਜਾਬ ਆਪਣਾ ਇਹ ਨੁਕਸਾਨ ਕਦੇ ਸ਼ਾਇਦ ਹੀ ਪੂਰਾ ਕਰ ਪਾਵੇਗਾ ਪੰਜਾਬ ਦੇ ਲੋਕਾਂ ਨੂੰ ਜੋ ਜਖ਼ਮ ਦਿੱਤੇ ਗਏ ਉਹ ਅੱਜ ਵੀ ਹਰੇ ਹਨ। ਆਉਣ ਵਾਲੇ ਸਮੇਂ ਵਿੱਚ ਪੰਜਾਬ ਦੇ ਲੋਕਾਂ ਅੰਦਰ ਭਾਰਤ ਸਰਕਾਰ ਪ੍ਰਤੀ ਉਨਾਂ ਦਾ ਭਾਰੀ ਨੁਕਸਾਨ ਕਰਨ ਦਾ ਜੋ ਗੁੱਸਾ ਭਰਿਆ ਹੋਇਆ ਹੈ। ਭਾਰਤ ਸਰਕਾਰ ਦੀ ਕਿਸੇ ਵੀ ਛੋਟੀ ਤੋਂ ਛੋਟੀ ਗਲਤੀ ਉਤੇ







ਸਰਕਾਰ ਪ੍ਰਤੀ ਉਨਾਂ ਦਾ ਭਾਰੀ ਨੁਕਸਾਨ ਕਰਨ ਦਾ ਜੋ ਗੁੱਸਾ ਭਰਿਆ ਹੋਇਆ ਹੈ। ਭਾਰਤ ਸਰਕਾਰ ਦੀ ਕਿਸੇ ਵੀ ਛੋਟੀ ਤੋਂ ਛੋਟੀ ਗਲਤੀ ਉਤੇ ਭੜਕ ਸਕਦਾ ਹੈ ਪੰਜਾਬ ਦਾ ਭਾਰਤ ਸਰਕਾਰ ਵੱਲੋਂ ਜੋ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਕੀਤਾ ਗਿਆ ਇਹ ਭਵਿੱਖ ਵਿੱਚ ਕਦੇ ਵੀ ਭਾਰਤ ਦੀ ਅਖੰਡਤਾ ਲਈ ਖਤਰਾ ਬਣ ਸਕਦਾ ਹੈ।

ਅੰਤਿਕਾ



ਭਾਰਤ ਸਰਕਾਰ ਦੇ ਫਿਰਕਾਪ੍ਰਸਤ ਤੇ ਕੱਟੜਵਾਦੀ ਅਨਸਰਾਂ ਵੱਲੋਂ ਸਿੱਖਾਂ ਦੀ ਪੂਰੀ ਦੁਨੀਆਂ ਵਿੱਚ ਚੜ੍ਹਦੀ ਕਲਾ ਬਰਦਾਸ਼ਤ ਨਾ ਕਰਦੇ ਹੋਏ ਈਰਖਾ ਵਸ ਹੋ ਕੇ ਸਿੱਖ ਕੌਮ ਨੂੰ ਕੁਚਲਣ ਲਈ ਜੋ ਸਾਜਿਸ਼ ਰਚੀ ਗਈ ਇਸਦਾ ਸਿੱਖ ਕੌਮ ਨੂੰ ਕਦੇ ਵੀ ਨਾ ਪੂਰਾ ਹੋਣ ਵਾਲਾ ਨੁਕਸਾਨ ਹੋਇਆ ਜੇਕਰ ਉਹ ਫਿਰਕੂਪੁਣੇ ਨੂੰ ਭੁੱਲ ਕੇ ਸਿੱਖਾਂ ਦੇ ਜਾਇਜ਼ ਅਧਿਕਾਰ ਸਿੱਖਾਂ ਨੂੰ ਦੇ ਦਿੰਦੇ ਤਾਂ ਸਿੱਖਾਂ ਨੇ ਜਿਵੇਂ ਕਿ ਪਹਿਲਾਂ ਭਾਰਤ ਦੇਸ਼ ਲਈ ਕੁਰਬਾਨੀਆ ਕੀਤੀਆਂ ਸਨ ਉਨਾਂ ਨੇ ਉਵ ਹੀ ਆਉਣ ਵਾਲੇ ਸਮੇਂ ਦੇ ਵਿੱਚ ਦੇਸ਼ ਦੀ ਸੇਵਾ ਕਰਨੀ ਸੀ। ਪਰ ਭਾਰਤ ਸਰਕਾਰ ਦੁਆਰਾ ਸਿੱਖਾਂ ਦੀ ਸੁਣਵਾਈ ਨਾ ਕਰਕੇ, ਉਨਾਂ ਦੇ ਅਧਿਕਾਰਾਂ ਦਾ ਵਿਰੋਧ ਕਰਕੇ, ਉਨਾਂ ਦੀਆਂ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਕੇ, ਉਨਾਂ ਦੀਆਂ ਬੱਚੀਆਂ ਦੀਆਂ ਇੱਜ਼ਤਾਂ ਨਾਲ ਖੇਲ ਕੇ ਸਿੱਖਾਂ ਨੂੰ ਭੜਕਾਇਆ ਗਿਆ ਤੇ ਹਥਿਆਰ ਚੁੱਕਣ ਲਈ ਮਜਬੂਰ ਕੀਤਾ ਗਿਆ। ਜਦ ਭਾਰ ਸਰਕਾਰ ਨੂੰ ਮੌਕਾ ਮਿਲਿਆ ਤਾਂ ਸਿੱਖਾਂ ਨੂੰ ਅੱਤਵਾਦੀ ਘੋਸ਼ਿਤ ਕਰਕੇ ਉਨਾਂ ਉੱਤੇ ਆਪਣੀ ਬਹੁ ਗਿਣਤੀ ਤੇ ਸ਼ਕਤੀਸ਼ਾਲੀ ਫੌਜ ਨਾਲ ਹਮਲਾ ਕੀਤਾ ਗਿਆ। ਸਿੰਖਾਂ ਦਾ ਕਤਲੇਆਮ ਕੀਤਾ ਗਿਆ। ਧੀਆਂ ਭੈਣਾ ਦੀਆਂ ਇੱਜ਼ਤਾ ਨਾਲ ਖੇਲਿਆ ਗਿਆ। ਜਿਸ ਤਰ੍ਹਾਂ ਦਾ ਖੂਨੀ ਖੇਲ ਭਾਰਤ ਲਈ 90% ਕੁਰਬਾਨੀਆਂ ਕਰਨ ਵਾਲੀ ਕੌਮ ਨਾਲ ਖੇਲਿਆ ਗਿਆ ਭਾਰਤ ਦੇ ਇਤਿਹਾਸ ਵਿੱਚ ਸਦਾ ਲਈ ਭਾਰਤ ਦੇ ਮੱਥੇ ਉੱਤੇ ਕਾਲਾ ਧੱਬਾ ਬਣਿਆ ਰਹੇਗਾ। ਜਿਸ ਕੌਮ ਨੇ ਆਪਣੀ ਜਾਨ ਉੱਤੇ ਖੇਲ ਕੇ ਜਿਹਨਾਂ ਲੋਕਾਂ ਦੀਆਂ ਧੀਆਂ ਭੇਣਾਂ ਦੀ







ਰਹੇਗਾ। ਜਿਸ ਕੌਮ ਨੇ ਆਪਣੀ ਜਾਨ ਉੱਤੇ ਖੇਲ ਕੇ ਜਿਹਨਾਂ ਲੋਕਾਂ ਦੀਆਂ ਧੀਆਂ ਭੇਣਾਂ ਦੀ ਵਿਦੇਸ਼ੀਆਂ ਤੋਂ ਰੱਖਿਆ ਕੀਤੀ ਉਹਨਾਂ ਲੋਕਾਂ ਦੁਆਰਾ ਹੀ ਸਿੱਖਾਂ ਦੀਆਂ ਧੀਆਂ ਪੈਦਾ ਦੀਆਂ ਇੱਜ਼ਤਾ ਲੁੱਟੀਆਂ ਗਈਆ। ਜਿਸ ਕੌਮ ਨੇ 900 ਸਾਲ ਤੋਂ ਗੁਲਾਮ ਭਾਰਤ ਨੂੰ ਅਜ਼ਾਦ ਕਰਵਾਇਆ ਉਸੇ ਭਾਰਤ ਦੀ ਸਰਕਾਰ ਨੇ ਉਸ ਮਹਾਨ ਕੌਮ ਨੂੰ ਗੁਲਾਮ ਬਣਾਉਣ ਦੀ ਕੋਸ਼ਿਸ਼ ਕੀਤੀ। ਅੱਜ ਵੀ ਸਿੱਖਾਂ ਨਾਲ ਵਿਤਕਰਾ ਹੋ ਰਿਹਾ ਹੈ ਜ਼ਿਆਦਾਤਰ ਲੋਕ ਉਸ ਸਮੇਂ ਨੂੰ ਇੱਕ ਭੈੜੇ ਸੁਪਨੇ ਦੀ ਤਰ੍ਹਾਂ ਭੁਲਾ ਦੇਣਾ ਚਾਹੁੰਦੇ ਹਨ ਪਰ ਅਜੇ ਵੱਡੀ ਗਿਣਤੀ ਵਿੱਚ ਉਹ ਲੋਕ ਮੌਜੂਦ ਹਨ ਜੋ ਉਸ ਸਮੇਂ ਨੂੰ ਅਜੇ ਤੱਕ ਨਹੀਂ ਭੁੱਲੇ ਤੇ ਨਾ ਹੀ ਭੁਲਾਉਣਾ ਚਾਹੁੰਦੇ ਹਨ। ਉਨ੍ਹਾਂ ਕੋਲ ਬੈਠ ਕੇ ਗੱਲਾ ਕਰਨ ਨਾਲ ਪਤਾ ਚਲਦਾ ਹੈ ਕਿ ਉਨਾਂ ਦੇ ਦਿਲ ਵਿੱਚ ਭਾਰਤ ਸਰਕਾਰ ਲਈ ਕਿੰਨਾ ਗੁੱਸਾ ਭਰਿਆ ਹੋਇਆ ਹੈ। ਸਿੱਖਾਂ ਨੇ ਜੋ ਖਾਲਿਸਤਾਨ ਦੀ ਮੰਗ ਕੀਤੀ ਸੀ ਉਹ ਅਜੇ ਵੀ ਗੁਪਤ ਰੂਪ ਵਿੱਚ ਬਰਕਰਾਰ ਹੈ ਕਿਉਂਕਿ ਹੁਣ ਵੀ ਖਾਲਿਸਤਾਨੀ ਜੁਝਾਰੂ ਸਿੰਘਾਂ ਦੀਆਂ ਕਾਰਵਾਈਆਂ ਦੀਆਂ ਖ਼ਬਰਾ ਕਦੇ ਕਦ ਆਉਂਦੀਆਂ ਰਹਿੰਦੀਆਂ ਹਨ। ਅੱਜ ਵੀ ਹਿੰਦੀ ਨਿਊਜ਼ ਚੈਨਲਾ ਦੁਆਰਾ ਪੰਜਾਬ ਦੀ ਤਰੱਕੀ ਨਾਲ ਸੰਬੰਧਿਤ ਘੱਟ ਹੀ ਖ਼ਬਰ ਦਿਖਾਈ ਜਾਂਦੀ ਹੈ। ਸਿੱਖਾਂ ਨੂੰ ਫਿਲਮਾਂ ਵਿੱਚ ਮਜਾਕੀਆਂ ਕਿਰਦਾਰਾਂ ਦੇ ਰੂਪ ਵਿੱਚ ਪੇਸ਼ ਕੀਤਾ ਜਾਂਦਾ ਹੈ। ਕੇਂਦਰ ਸਰਕਾਰ ਅੱਜ ਵੀ ਪੰਜਾਬ ਨਾਲ ਮਤਰੇਈ ਮਾਂ ਵਾਲਾ ਵਿਵਹਾਰ ਕਰ ਰਹੀ ਹੈ। ਜਿਸ ਸਰਕਾਰ ਨੇ ਸਿੱਖਾਂ ਦੀਆਂ ਮੰਗਾਂ ਨੂੰ ਪੂਰਾ ਕਰਨ ਦੀ ਥਾਂ ਸਿੱਖਾਂ ਦਾ ਕਤਲੇਆਮ ਕਰਨਾ ਜ਼ਿਆਦਾ ਚੰਗਾ ਸਮਝਿਆ ਉਹੀ ਸਰਕਾਰ ਅੱਜ 1984 ਵਿੱਚ ਦਿੱਲੀ ਵਿਖੇ ਹੋਏ ਕਤਲੇਆਮ ਦੇ ਆਰਾਮ ਦੀ ਜ਼ਿੰਦਗੀ ਜੀਅ ਰਹੇ ਦੋਸ਼ੀਆਂ ਉਦੇ ਕਾਨੂੰਨੀ ਕਾਰਵਾਈ ਕਰਨ ਦੀ ਥਾਂ ਪੀੜਤ ਪਰਿਵਾਰਾਂ ਨੂੰ ਸਰਕਾਰੀ ਨੌਂਕਰੀ ਦੇ ਕੇ ਉਨ੍ਹਾਂ ਦੇ ਜਖਮਾਂ ਉੱਤੇ ਮੱਲ੍ਹਮ ਲਗਾਉਣ ਦੀ ਕੋਸ਼ਿਸ਼ ਕਰ ਰਹੀ ਹੈ। ਜਿਸਨੇ 1984 ਵਿੱਚ ਆਨੰਦ ਮੈਰਿਜ ਐਕਟ ਨੂੰ ਪਾਸ ਕਰਨ ਨਾਲੋਂ ਸਿੱਖਾਂ ਉੱਤੇ ਗੋਲੀਆਂ ਚਲਾਉਣੀਆਂ ਜ਼ਰੂਰੀ ਸਮਝੀਆਂ ਉਹੀ ਸਰਕਾਰ ਅੱਜ ਆਨੰਦ ਮਰਿਜ ਐਕਟ ਪਾਸ ਕਰਨ ਦੀ ਹਾਮੀ ਭਰ ਰਹੀ ਹੈ। ਦਰਬਾਰ ਸਾਹਿਬ ਤੋਂ ਗੁਰਬਾਣੀ ਦਾ ਸਿੱਧਾ ਪ੍ਰਸਾਰਣ ਹੋ ਰਿਹਾ ਹੈ, ਆਉਣ ਵਾਲੇ ਸਮੇਂ ਵਿੱਚ ਸੰਵਿਧਾਨ ਦੀ ਧਾਰਾ 25 ਵਿੱਚ ਸੋਧ ਕਰਨ ਦੇ ਵੀ ਸੰਕੇਤ ਦਿੱਤੇ ਜਾ ਰਹੇ ਹਨ। ਪਰ ਜੇਕਰ ਇਹ ਮੰਗਾ ਪੂਰੀਆਂ ਕਰਨੀਆਂ ਹੀ ਸਨ ਤਾਂ 1984 ਵੇਲੇ ਕਿਉਂ ਨਹੀਂ ਕੀਤੀਆਂ ਗਈਆਂ। ਸਿੱਖ ਉਸ ਭੈੜੇ ਸਮੇਂ ਨੂੰ ਕਦੇ ਵੀ ਨਹੀਂ ਭੁਲਾ ਸਕਦੇ। ਭਾਰਤ ਸਰਕਾਰ ਦੇ ਫਿਰਕੂ ਲੋਕਾਂ ਵੱਲੋਂ ਸਿੱਖਾਂ ਦੀ ਚੜ੍ਹਦੀ ਕਲਾਂ ਨੂੰ ਬਰਦਾਸ਼ਤ ਨਾ ਕਰਦੇ ਹੋਏ ਸਿੱਖਾਂ ਨਾਲ ਚਾਲ ਖੇਡ ਕੇ ਸਿੱਖ ਕੌਮ ਦਾ ਜੋ ਭਾਰੀ ਨੁਕਸਾਨ ਕੀਤਾ ਗਿਆ ਇਸਦਾ ਖਾਮਿਆਜਾ ਇਨਾਂ ਨੂੰ ਆਉਣ ਵਾਲੇ ਸਮੇਂ ਵਿੱਚ ਭੁਗਤਣਾ ਪਵੇਗਾ ਵਿਦਰੋਹ ਦੀ








ਗਿਆ ਇਸਦਾ ਖਾਮਿਆਜਾ ਇਨਾਂ ਨੂੰ ਆਉਣ ਵਾਲੇ ਸਮੇਂ ਵਿੱਚ ਭੁਗਤਣਾ ਪਵੇਗਾ ਵਿਦਰੋਹ ਦੀ ਚਿੰਗਾਰੀ ਅਜੇ ਵੀ ਸਿੱਖ ਕੌਮ ਵਿੱਚ ਭੜਕ ਰਹੀ ਹੈ। ਇਕ ਵਿਦਵਾਨ ਨੇ ਕਿਹਾ ਸੀ ਕਿ ਕ੍ਰਾਂਤੀ ਨੂੰ ਕੁਝ ਸਮੇਂ ਲਈ ਦਬਾਇਆ ਜਾ ਸਕਦਾ ਹੈ ਪਰ ਖ਼ਤਮ ਨਹੀਂ ਕੀਤਾ ਜਾ ਸਕਦਾ ਕ੍ਰਾਂਤੀ ਉਦੋਂ ਹੀ ਖ਼ਤਮ ਹੁੰਦੀ ਹੈ ਜਦੋਂ ਇਸਦਾ ਆਪਣਾ ਮਕਸਦ ਪੂਰਾ ਹੋ ਜਾਂਦਾ ਹੈ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।



# Comments

Click here to write your message